# ਰਾਜ ਕਰੇਗਾ ਖਾਲਸਾ

ਸਰਕਾਰ ਨੇ ੨੦ ਜੁਲਾਈ, ੧੯੭੫ ਨੂੰ ਪਟਿਆਲਾ ਵਿਖੇ ਸਾਰੇ ਫਿਰਕਿਆਂ ਦੀ ਇਕ ਸਭਾ ਬੁਲਾਈ, ਜਿਸ ਵਿੱਚ ਗੁਰੂ ਤੇਗ ਬਹਾਦਰ ਜੀ ਦੀ ਤੀਜੀ ਸ਼ਹੀਦੀ ਸ਼ਤਾਬਦੀ ਸਬੰਧੀ ਪ੍ਰੋਗਰਾਮਾਂ ਦੀ ਯੋਜਨਾ ਬਣਾਉਣੀ ਸੀ। ਇਸ ਮੀਟਿੰਗ ਦੀ ਕਾਰਵਾਈ ਅਗਲੇ ਦਿਨ ਚੰਡੀਗੜ੍ਹ ਤੋਂ ਛਪਣ ਵਾਲੇ ਰੋਜ਼ਾਨਾ ਅੰਗਰੇਜ਼ੀ ਅਖ਼ਬਾਰ 'ਟ੍ਰਿਬਿਊਨ' ਵਿੱਚ ਛਪੀ, ਜਿਸ ਅਨੁਸਾਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਾਬਕਾ ਵਾਈਸ-ਚਾਂਸਲਰ, ਬਜ਼ੁਰਗ ਤੇ ਸਤਿਕਾਰਯੋਗ ਸਰਦਾਰ ਬਹਾਦਰ ਭਾਈ ਜੋਧ ਸਿੰਘ ਜੀ ਨੇ ਹਾਜ਼ਰ ਵਿਅਕਤੀਆਂ ਨੂੰ ਇਹ ਨਸੀਹਤ ਕੀਤੀ, "ਗੁਰੂ ਸਾਹਿਬ ਦੀ ਸ਼ਹਾਦਤ ਦਾ ਪੁਰਬ ਮਨਾਉਂਦਿਆਂ ਸਾਨੂੰ ਇਕ ਜ਼ਬਰਦਸਤ ਮੁਹਿੰਮ ਚਲਾ ਕੇ ਉਸ ਗ਼ਲਤ ਵਿਸ਼ਵਾਸ ਦਾ ਵਿਰੋਧ ਕਰਨਾ ਚਾਹੀਦਾ ਹੈ ਜਿਸ ਅਨੁਸਾਰ ਕਿਸੇ ਧਰਮ ਨੂੰ ਬਚਾਉਣ ਲਈ ਰਾਜਨੀਤਕ ਸ਼ਕਤੀ ਦੀ ਲੋੜ ਹੁੰਦੀ ਹੈ। ਉਨ੍ਹਾਂ ਜ਼ੋਰ ਦੇ ਕੇ ਕਿਹਾ ਕਿ ਰਾਜਨੀਤੀ ਨੂੰ ਧਰਮ ਤੋਂ ਵੱਖ ਕਰਨਾ ਚਾਹੀਦਾ ਹੈ।"

੨. ਭਾਈ ਜੋਧ ਸਿੰਘ ਹੁਰਾਂ ਦਾ ਇਹ ਬਿਆਨ ਇਸ ਮੌਕੇ ਗੈਰ-ਪ੍ਰਸੰਗਿਕ ਸੀ, ਪਰ ਇਹ ਅੰਦਰੂਨੀ ਤੌਰ 'ਤੇ ਆਪਣੇ ਮੰਤਵ ਕਰਕੇ ਸਦਾ ਮਹੱਤਵਪੂਰਨ ਅਤੇ ਖ਼ਤਰਨਾਕ ਹੈ।

੩. ਇਹ ਪ੍ਰਸੰਸਾਯੋਗ ਨਹੀਂ ਕਿ :

(ੳ) ਭਾਈ ਜੋਧ ਸਿੰਘ ਹੁਰੀਂ ਅੰਗਰੇਜ਼ਾਂ ਦੇ ਜ਼ਮਾਨੇ ਵਿੱਚ ਅਤੇ ਉਸ ਤੋਂ ਬਾਅਦ ਧਾਰਮਿਕ ਵਿਅਕਤੀ ਦੇ ਲਿਬਾਸ ਵਿੱਚ ਰਾਜਨੀਤਕ ਵਿਅਕਤੀ ਰਹੇ ਹਨ ਅਤੇ ਉਹ ਕਦੇ ਵੀ ਆਪਣੀ ਰਾਜਨੀਤੀ ਨੂੰ ਆਪਣੇ ਧਰਮ ਤੋਂ ਵੱਖ ਨਹੀਂ ਕਰ ਸਕੇ, ਫਲਸਰੂਪ ਅੰਗਰੇਜ਼ਾਂ ਨੇ ਉਨ੍ਹਾਂ ਨੂੰ ਆਪਣੇ ਮਨਪਸੰਦ ਅਤੇ ਸ਼ਰਧਾਲੂ ਵਜੋਂ ਹੋਰ ਕਈ ਸਹੂਲਤਾਂ ਦੇ ਨਾਲ ਨਾਲ 'ਸਰਦਾਰ ਬਹਾਦਰ' ਦਾ ਵਿਸ਼ੇਸ਼ ਖ਼ਿਤਾਬ ਵੀ ਦਿੱਤਾ ਸੀ। ਅੰਗਰੇਜ਼ਾਂ ਦੇ ਜਾਣ ਪਿੱਛੋਂ ਵੀ ਉਹ ਰਾਜਨੀਤਕ ਸ਼ਕਤੀ ਦੇ ਮਾਲਕਾਂ ਵਲੋਂ ਬਹੁਤ ਪਸੰਦ ਕੀਤੇ ਜਾਂਦੇ ਹਨ।

(ਅ) ਭਾਈ ਜੋਧ ਸਿੰਘ ਵਰਗਾ ਸਿਆਣਾ ਵਿਅਕਤੀ 'ਰਾਜਨੀਤੀ ਨੂੰ ਧਰਮ ਤੋਂ ਵੱਖ' ਕਰਨ ਦੀ ਗੱਲ ਨੂੰ ਸਿੱਖ ਸਿਧਾਂਤ ਵਜੋਂ ਪੇਸ਼ ਨਹੀਂ ਕਰਦਾ ਸਗੋਂ ਆਪਣੇ ਨਾਸਤਿਕ ਅਤੇ ਧਰਮ-ਨਿਰਪੱਖ ਵੀਚਾਰਾਂ ਦੇ ਪ੍ਰਗਟਾਅ ਵਜੋਂ ਪੇਸ਼

ਕਰਦਾ ਹੈ। ਵਰਨਾ ਉਹ ਇਹ ਗੱਲ ਚੰਗੀ ਤਰ੍ਹਾਂ ਸਮਝਦਾ ਹੈ ਕਿ ਸਿੱਖ ਸਿਧਾਂਤ ਅਤੇ ਪਰੰਪਰਾ ਦੋਹਾਂ ਵਿੱਚ ਰਾਜਨੀਤੀ ਅਤੇ ਧਰਮ ਨੂੰ ਜੁਦਾ ਕਰਨ ਨੂੰ ਬਚਕਾਨਾ, ਮੌਕਾਪ੍ਰਸਤੀ ਅਤੇ ਗ਼ੈਰ-ਸਿਧਾਂਤਕ ਸਮਝਿਆ ਜਾਂਦਾ ਹੈ। ਉਹ ਇਹ ਗੱਲ ਕਹਿ ਕੇ ਗੁੱਝੇ ਰੂਪ ਵਿੱਚ ਇਹ ਚਾਹੁੰਦਾ ਹੈ ਕਿ ਸਿੱਖਾਂ ਨੂੰ ਉਨ੍ਹਾਂ ਦੀ ਗੱਲ ਮੰਨਣੀ ਚਾਹੀਦੀ ਹੈ, ਜਿਨ੍ਹਾਂ ਲਈ ਉਹ ਬੋਲਦਾ ਹੈ।

(ੲ) ਅੰਗਰੇਜ਼ਾਂ ਨੇ ਸਿੱਖਾਂ ਨੂੰ ਆਪਣੇ ਅਧੀਨ ਕਰ ਲਿਆ ਸੀ, ਪਰ ਉਹ ਅੰਦਰੋਂ ਸਿੱਖਾਂ ਕੋਲੋਂ ਸਹਿਮੇ ਰਹਿੰਦੇ ਸਨ ਅਤੇ ਉਨ੍ਹਾਂ ਨੂੰ ਖੁਸ਼ ਕਰਦੇ ਰਹਿੰਦੇ ਸਨ। ਉਹ ਗੁਪਤ ਤੌਰ 'ਤੇ ਸਿੱਖਾਂ ਨੂੰ ਉਨ੍ਹਾਂ ਸਿਧਾਂਤਾਂ, ਜਿਸ ਦਾ ਜ਼ਿਕਰ ਅਣਸੋਧੇ 'ਪ੍ਰਾਚੀਨ ਪੰਥ ਪ੍ਰਕਾਸ਼' ਨਾਮੀ ਗ੍ਰੰਥ ਵਿੱਚ ਇਉਂ ਹੋਇਆ ਹੈ :

**ਆਜ਼ਾਦੀ ਪ੍ਰਾਪਤ ਕਰਨੀ ਹੈ ਜਾਂ ਮੌਤ** ਤੋਂ ਅਨਜਾਣ ਰੱਖਣਾ ਚਾਹੁੰਦੇ ਸਨ। ਕੋਈ ਸ਼ੱਕ ਨਹੀਂ ਕਿ ਉਨ੍ਹਾਂ ਨੂੰ ਇਸ ਕੰਮ ਲਈ ਭਾਈ ਜੋਧ ਸਿੰਘ ਵਰਗਾ ਇਕ ਦੋਸਤ ਮਿਲ ਗਿਆ ਸੀ।

(ਸ) ਭਾਰਤ ਦੇ ਮੌਜੂਦਾ ਹੁਕਮਰਾਨਾਂ ਦੀ ਇਹ ਇੱਛਾ ਵੀ ਕਿਸੇ ਤੋਂ ਛੁਪੀ ਨਹੀਂ ਕਿ ਉਹ ਵੀ ਸਿੱਖਾਂ ਦੇ ਦਿਮਾਗ਼ ਵਿੱਚੋਂ ਸਿੱਖ ਗੁਰੂ ਸਾਹਿਬਾਨ ਦੀ ਇਹ ਮੁੱਖ ਸਿੱਖਿਆ ਨੂੰ ਕੱਢ ਦੇਣਾ ਚਾਹੁੰਦੇ ਹਨ ਕਿ ਸਿੱਖਾਂ ਦੇ ਅਧਿਆਤਮਕ ਤੇ ਸਮਾਜਿਕ ਉਦੇਸ਼ਾਂ ਦੀ ਪ੍ਰਾਪਤੀ ਉਸ ਵੇਲੇ ਤਕ ਸੰਭਵ ਨਹੀਂ ਜਦੋਂ ਤਕ ਉਨ੍ਹਾਂ ਕੋਲ ਰਾਜ-ਸ਼ਕਤੀ ਨਾ ਹੋਵੇ। 'ਧਰਮ ਤੋਂ ਰਾਜਨੀਤੀ ਨੂੰ ਵੱਖ' ਕਰਨ ਦੀ ਗੱਲ ਇਕ ਸਿੱਖ ਲਈ ਬਹੁਤ ਹੀ ਘਟੀਆ ਤੇ ਨਿੰਦਣਯੋਗ ਗੱਲ ਹੈ ਅਤੇ ਇਹ ਗੱਲ ਉਨ੍ਹਾਂ ਲਈ ਖ਼ੁਦ ਨੂੰ ਰੱਬੀ ਮਿਹਰ ਤੋਂ ਮਹਿਰੂਮ ਕਰਨ ਦੇ ਬਰਾਬਰ ਹੈ।

੪. ਇਸ ਪਿਛੋਕੜ ਵਿੱਚ ਭਾਈ ਜੋਧ ਸਿੰਘ ਨੇ ਜੋ ਕੁਝ ਪਟਿਆਲਾ ਵਿੱਚ ਕਿਹਾ ਉਸ ਦੀ ਇਥੇ ਆਲੋਚਨਾਤਮਕ ਪੜਚੋਲ ਕੀਤੀ ਜਾ ਰਹੀ ਹੈ।

੫. ਬਦਕਿਸਮਤੀ ਨਾਲ ਭਾਈ ਜੋਧ ਸਿੰਘ ਨੇ ਇਹ ਵੀ ਕਿਹਾ :

(ੳ) ਇਹ ਇਕ ਗ਼ਲਤ ਧਾਰਨਾ ਹੈ ਕਿ ਕਿਸੇ ਵੀ ਧਰਮ ਨੂੰ (ਸਮੇਤ ਸਿੱਖ ਧਰਮ ਦੇ) ਪ੍ਰਫੁੱਲਤ ਹੋਣ ਲਈ ਰਾਜ-ਸ਼ਕਤੀ ਦੀ ਲੋੜ ਹੁੰਦੀ ਹੈ।

(ਅ) ਸਿੱਖਾਂ ਦੇ ਧਾਰਮਿਕ ਪ੍ਰੋਗਰਾਮਾਂ ਅਤੇ ਜਥੇਬੰਦਕ ਯੋਜਨਾਵਾਂ ਨਾਲ ਜੁੜੀ ਇਸ ਗ਼ਲਤ ਧਾਰਨਾ ਨੂੰ, ਪਹਿਲ ਦੇ ਆਧਾਰ 'ਤੇ ਦੂਰ ਕਰਨ ਦਾ ਯਤਨ ਕਰਨਾ ਚਾਹੀਦਾ ਹੈ।

(ੲ) ਰਾਜਨੀਤੀ ਨੂੰ ਧਰਮ ਤੋਂ ਵੱਖ ਰੱਖਣਾ ਚਾਹੀਦਾ ਹੈ।

ਇਉਂ ਉਸ ਨੇ ਸਿੱਖਾਂ ਦੀ ਅਸਲ ਸਥਿਤੀ ਵਿੱਚ ਦਖ਼ਲ ਦਿੱਤਾ ਅਤੇ ਇਹ ਸਭ ਕੁਝ ਗੈਰ-ਵਾਜਬ ਹੈ ਤੇ ਸਤਿਕਾਰਯੋਗ ਭਾਈ ਸਾਹਿਬ ਨੇ ਆਪਣੇ ਨਿੱਜੀ ਮੱਤ ਨੂੰ ਜਨਤਕ ਤੌਰ 'ਤੇ ਪ੍ਰਚਾਰਨ ਲਈ ਸਿੱਖ ਮੰਚ ਦਾ ਨਜਾਇਜ਼ ਲਾਭ

ਉਠਾਇਆ ਅਤੇ ਉਨ੍ਹਾਂ ਨੇ ਆਪਣੇ ਵੀਚਾਰੇ ਜਾ ਸਕਣ ਵਾਲੇ ਨਿੱਜੀ ਖ਼ਿਆਲਾਂ ਨੂੰ ਸਿੱਖੀ ਦਾ ਇਕ ਅੰਗ ਦੱਸਦਿਆਂ ਇਸ ਨੂੰ ਸਿੱਖਾਂ ਉੱਪਰ ਲੱਦਣ ਦਾ ਯਤਨ ਕੀਤਾ ਹੈ।

੬. ਸਦਾ ਉਕਸਾਉਣ ਵਾਲੇ ਇਨ੍ਹਾਂ ਪ੍ਰਸ਼ਨਾਂ (ੳ) ਰਾਜਨੀਤੀ ਬਨਾਮ ਧਰਮ, (ਅ) ਰਾਜ-ਸ਼ਕਤੀ ਅਤੇ ਸਿੱਖ ਮੱਤ, (ੲ) ਰਾਜਨੀਤਕ ਆਜ਼ਾਦੀ ਅਤੇ ਸਿੱਖ ਮੱਤ ਬਾਰੇ ਸਿੱਖ ਕੀ ਰਾਇ ਰੱਖਦੇ ਹਨ, ਉਸ ਦਾ ਸਾਰ ਬਿਨਾਂ ਸ਼ੱਕ 'ਸ੍ਰੀ ਮੁਖਵਾਕ' ਦੀਆਂ ਇਨ੍ਹਾਂ ਪੰਕਤੀਆਂ ਵਿੱਚ ਮੌਜੂਦ ਹੈ ਜੋ ਕਿ ਗੁਰੂ ਗੋਬਿੰਦ ਸਿੰਘ ਜੀ (੧੭੦੮ ਈ.) ਤੋਂ ਬਾਅਦ ਅੱਜ ਤਕ ਸਿੱਖ ਆਪਣੀ ਅਰਦਾਸ ਵਿੱਚ ਪੜ੍ਹਦੇ ਆ ਰਹੇ ਹਨ :

*ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ।*
*ਖ੍ਵਾਰ ਹੋਇ ਸਭ ਮਿਲੇਂਗੇ ਬਚੇ ਸਰਣ ਜੋ ਹੋਇ।*

ਭਾਵ ਕਿ ਸਿੱਖ ਹਮੇਸ਼ਾਂ ਆਜ਼ਾਦ ਅਤੇ ਪ੍ਰਭੁਤਾ-ਸੰਪੰਨ ਰਹਿਣਗੇ ਅਤੇ ਇਸ ਨੂੰ ਕੋਈ ਚੁਣੌਤੀ ਨਹੀਂ ਦੇ ਸਕਦਾ। ਅੰਤ ਵਿੱਚ ਸਾਰੇ, ਚਾਹੇ ਉਹ ਇਸ ਗੱਲ ਨੂੰ ਚੰਗਾ ਨਾ ਸਮਝਦੇ ਹੋਣ, ਇਸ ਗੱਲ ਨੂੰ ਪ੍ਰਵਾਨ ਕਰ ਲੈਣਗੇ ਅਤੇ ਉਨ੍ਹਾਂ ਨੂੰ ਇਸ ਸਮਰਪਣ ਦੇ ਇਵਜ਼ਾਨੇ ਵਜੋਂ ਨਿਗਰਾਨੀ, ਸ਼ਾਂਤੀ ਅਤੇ ਸੁਰੱਖਿਆ ਪ੍ਰਾਪਤ ਹੋਵੇਗੀ।

੭. ਸਿੱਖਾਂ ਦੁਆਰਾ ਦ੍ਰਿੜ੍ਹਤਾ-ਪੂਰਵਕ ਅਤੇ ਵਿਰੋਧਤਾ ਦੇ ਬਾਵਜੂਦ ਪਿਛਲੀਆਂ ਤਿੰਨ ਸਦੀਆਂ ਤੋਂ ਖੁਲ੍ਹੇਆਮ ਕੀਤਾ ਜਾ ਰਿਹਾ ਇਹ ਸਨਸਨੀਖੇਜ਼ ਅਤੇ ਦਲੇਰੀ ਭਰਿਆ ਦਾਅਵਾ, ਕਈ ਲੋਕਾਂ ਨੂੰ ਹਾਸੋਹੀਣਾ, ਡਰਾਉਣ ਵਾਲਾ, ਗੁੱਸੇ ਵਾਲਾ ਜਾਪਦਾ ਹੈ; ਕਈ ਕਾਇਰ ਤੇ ਕਮਜ਼ੋਰ ਸਿੱਖ ਵੀ ਬੇਸ਼ਰਮੀ ਨਾਲ ਇਸ ਦੀ ਸਫਾਈ ਦਿੰਦੇ ਹਨ। ੧੯੪੭ ਈ. ਤੋਂ ਬਾਅਦ ਹਿੰਦੂਆਂ ਦੇ ਤਾਕਤ ਵਿੱਚ ਆ ਜਾਣ ਕਰਕੇ, ਹਿੰਦੂ ਉਨ੍ਹਾਂ ਨੂੰ ਸਖ਼ਤ ਨਫ਼ਰਤ ਕਰਦੇ ਆਏ ਹਨ ਜਿਹੜੇ ਪਹਿਲਾਂ ਹੀ ਅੰਤਮ ਸਾਹਾਂ 'ਤੇ ਸਨ।

੮. ਇਹ ਪਰਖ ਕਰਨੀ ਯੋਗ ਹੋਵੇਗੀ ਕਿ ਕੀ ਇਹ ਸਿੱਖ ਸਿਧਾਂਤ ਇਤਿਹਾਸਕ ਅਨੁਬੋਧਕਤਾ ਅਤੇ ਸੱਚਾਈ ਤੋਂ ਰਹਿਤ ਹੈ ਜਾਂ ਕੀ ਇਸ ਦੀ ਕੋਈ ਵਿਗਿਆਨਕ ਪੜਤਾਲ ਹੋ ਸਕਦੀ ਹੈ ? ਇਸੇ ਤਰ੍ਹਾਂ ਅਸੀਂ ਇਸ ਸਿਧਾਂਤ ਦੀ ਅਸਲੀ ਉੱਚਤਾ ਦੇਖ ਸਕਦੇ ਹਾਂ, ਭਾਵੇਂ ਕਿ ਉਹ ਸਾਡੇ ਲਈ ਕਿੰਨੀ ਵੀ ਬੇਸੁਆਦੀ ਹੋਵੇ ਜਾਂ ਪਹਿਲੀ ਨਜ਼ਰੇ ਅਜੋਕੇ ਸਿੱਖਾਂ ਨੂੰ ਜਿਹੜੇ ਕਿ ਰਾਜਨੀਤਕ ਪੱਖੋਂ ਗੁਲਾਮ ਹਨ, ਸਭਿਆਚਾਰਕ ਤੌਰ 'ਤੇ ਤਬਾਹ ਹੋਏ ਪਏ ਹਨ, ਬੌਧਿਕ ਤੌਰ 'ਤੇ ਬਾਂਝ ਹੋ ਚੁੱਕੇ ਹਨ, ਨੈਤਿਕ ਤੌਰ 'ਤੇ ਬਰਬਾਦ ਹੋ ਚੁੱਕੇ ਹਨ, ਆਰਥਿਕ ਤੌਰ 'ਤੇ ਪਛੜੇ ਹੋਏ ਹਨ ਅਤੇ ਭਾਰਤ ਦੀ ਵੰਡ ਪਿੱਛੋਂ ਲੁੱਟੇ-ਪੁੱਟੇ ਅਤੇ ਧਾਰਮਿਕ

ਤੌਰ 'ਤੇ ਪਤਿਤ ਹੋਏ ਪਏ ਹਨ, ਇਹ ਸਿਧਾਂਤ ਕਿੰਨਾ ਵੀ ਗੈਰ-ਵਿਵਹਾਰਕ ਲਗਦਾ ਹੋਵੇ, ਬਿਨਾਂ ਸੋਚੇ ਵੀਚਾਰੇ ਨਿਸ਼ਚੇ-ਪੂਰਵਕ ਇਸ ਸਿਧਾਂਤ ਨੂੰ ਪਹਿਲੀ ਨਜ਼ਰ ਗ਼ਲਤ ਸੋਚ ਜਾਂ ਬੇਵਕੂਫੀ ਜਾਂ ਅਸੰਭਵ ਮੰਨ ਲੈਣਾ, ਯੋਗ ਨਹੀਂ ਹੋ ਸਕਦਾ।

੯. ਜਦੋਂ ਤੋਂ ਪ੍ਰਸਿੱਧ ਸਭਿਆਚਾਰ ਦਾ ਜਨਮ ਹੋਇਆ ਹੈ, ਸੰਸਾਰ ਦੇ ਇਤਿਹਾਸ ਉੱਪਰ ਨਜ਼ਰ ਮਾਰੀਏ ਤਾਂ ਅਸੀਂ ਦੇਖਦੇ ਹਾਂ ਕਿ ਕਿਸੇ ਵਿਸ਼ੇਸ਼ ਸਮੇਂ ਵਿੱਚ ਹਮੇਸ਼ਾਂ ਇਕ ਜਾਂ ਦੋ ਕੌਮਾਂ ਦੇ ਲੋਕ 'ਰਾਜ ਕਰੇਗਾ ਖਾਲਸਾ' ਵਿਚਲੀ ਰਾਜ ਕਰਨ ਦੇ ਗੁਣਾਂ ਦੀ ਵਿਸ਼ੇਸ਼ਤਾ ਕਰਕੇ 'ਰਾਜ-ਜਾਤੀ' ਵਜੋਂ ਅਗਵਾਈ ਕਰਦੇ ਰਹੇ ਹਨ, ਜਦੋਂ ਕਿ ਦੂਜੇ ਸਾਰੇ ਲੋਕ ਚੁੱਪ-ਚਾਪ ਇਨ੍ਹਾਂ ਦੀ ਪੈਰਵੀ ਕਰਦੇ ਹਨ। ਇਸ ਨਿਯਮ ਤੋਂ ਛੋਟ ਦੀ ਕੋਈ ਜਾਣਕਾਰੀ ਨਹੀਂ ਮਿਲਦੀ।

੧੦. ਰਾਜਨੀਤੀ ਅਤੇ ਨੈਤਿਕ ਖੇਤਰਾਂ ਵਿੱਚ ਕਦੇ ਕੋਈ ਇਕ ਕੌਮ ਅਤੇ ਕਦੇ ਦੂਜੀ ਕੌਮ ਅਗਵਾਈ ਕਰਦੀ ਰਹੀ ਹੈ ਪਰ ਕਿਸੇ ਨੇ ਦੋ ਵੇਰ ਰਾਜ ਨਹੀਂ ਕੀਤਾ। ਹਾਲਾਂਕਿ ਇਹ ਕੋਈ ਇਤਿਹਾਸ ਦਾ ਪੱਕਾ ਨਿਯਮ ਨਹੀਂ ਕਿਹਾ ਜਾ ਸਕਦਾ।

੧੧. ਇਸ ਦੀ ਉਦਾਹਰਣ ਲਈ ਅਸੀਂ ਦੇਖਦੇ ਹਾਂ ਕਿ ਮਿਸਰ, ਅਸੀਰੀਆ, ਰੋਮ ਅਤੇ ਫ਼ਾਰਸ ੫੫੦ ਤੋਂ ੩੩੦ ਸਾਲ ਈਸਾ ਪੂਰਵ ਅਕਾਇਆ ਰਾਜ-ਕੁਲ ਦੇ ਅਧੀਨ ਰਹੇ, ਪਰ ਇਹ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਅਜੋਕੇ ਪੱਛਮੀ ਲੋਕਾਂ ਦੇ ਵੀਚਾਰ ਯੂਨਾਨੀਆਂ ਤੋਂ ਵਧੇਰੇ ਪ੍ਰਭਾਵਿਤ ਹਨ। ਇਸੇ ਤਰ੍ਹਾਂ ਚੀਨ ਦੇ ਜਾਂਗਲੀ ਦਾਇਰੇ ਵਿੱਚ ਕਨਫਿਊਸ਼ਸ ਦਾ ਪ੍ਰਭਾਵ ਹੈ ਅਤੇ ਪੂਰਬ ਤੇ ਦੱਖਣੀ-ਪੂਰਬੀ ਏਸ਼ੀਆ ਦਾ ਬੁੱਧ ਮੱਤ ਹਿੰਦੂ ਮੱਤ ਤੋਂ ਪ੍ਰਭਾਵਿਤ ਹੈ। ਯੂਨਾਨ ਦਾ ਇਕ ਵਿਸ਼ੇਸ਼ ਪੱਖ ਇਹ ਰਿਹਾ ਹੈ ਕਿ ਇਥੇ ਕਦੇ ਵੀ ਸਿਵਾਇ ਸਿਕੰਦਰ ਤੋਂ ਇਕ ਹੀ ਵਿਅਕਤੀ ਦਾ ਰਾਜ ਬਹੁਤਾ ਚਿਰ ਨਹੀਂ ਚਲਿਆ। ਸਿੱਟੇ ਵਜੋਂ ਇਸ ਤਰ੍ਹਾਂ ਦੇ ਹਾਲਾਤ ਪੈਦਾ ਹੋਏ ਕਿ ਉਸ ਦੀ ਮੌਤ ਬਾਅਦ ਰਾਜ ਭਾਵੇਂ ਖ਼ਤਮ ਹੋ ਗਿਆ ਪਰੰਤੂ ਯੂਨਾਨੀ ਰਾਜ ਘਰਾਣੇ, ਯੂਨਾਨੀ ਵੀਚਾਰ, ਜੰਗ ਦੀਆਂ ਯੂਨਾਨੀ ਵਿਧੀਆਂ ਦਾ ਪ੍ਰਭਾਵ ਸੰਸਾਰ ਦੇ ਵੱਡੇ ਹਿੱਸੇ ਵਿੱਚ ਤਿੰਨ ਸਦੀਆਂ ਤੋਂ ਵਧੇਰੇ ਸਮੇਂ ਤੱਕ ਰਿਹਾ।

੧੨. ਯੂਨਾਨੀ ਗੌਰਵਤਾ ਨੇ ਰੋਮਨਾਂ ਨੂੰ, ਰੋਮ ਦੇ ਵੀਚਾਰਾਂ ਨੂੰ, ਰੋਮ ਦੇ ਰਿਵਾਜ਼ਾਂ ਅਤੇ ਰੋਮ ਦੀਆਂ ਫੌਜਾਂ ਨੂੰ ਚਾਰ ਸਦੀਆਂ ਤੱਕ ਵਿਵਾਦ-ਰਹਿਤ ਅਗਵਾਈ ਪ੍ਰਦਾਨ ਕੀਤੀ। ਰੋਮਨਾਂ ਦੇ ਰਾਜ-ਸ਼ਾਹੀ ਦੇ ਸੰਕਲਪਾਂ, ਜਥੇਬੰਦੀ ਅਤੇ ਰੋਮਨਾਂ ਦੀ ਸਮਾਜਿਕ ਸੰਕੀਰਣਤਾ ਦੀ ਵਿਸ਼ੇਸ਼ਤਾ ਦਾ ਪ੍ਰਤੱਖ ਪ੍ਰਭਾਵ ਭਾਰਤ ਦੇ ਅੰਗਰੇਜ਼ ਹਾਕਮਾਂ ਦੇ ਕੰਮ ਕਰਨ ਦੇ ਢੰਗ ਵਿੱਚ ਵੇਖਿਆ ਜਾ ਸਕਦਾ ਹੈ। ਇਥੋਂ

ਤੱਕ ਕਿ ਆਜ਼ਾਦ ਭਾਰਤ ਵਿੱਚ ਨਹਿਰੂ ਦੇ ਰਾਜ ਤੱਕ ਰੋਮਨ ਵੀਚਾਰਧਾਰਾ WOGS–ਵੈਸਟਰਨ ਓਰੀਐਂਟਲ ਜੈਂਟਲਮੈਨਜ਼ ਸੁਸਾਇਟੀ, ਜਿਸ ਵਿੱਚ ਆਈ.ਸੀ.ਐਸ. ਅਫਸਰ ਅਤੇ ਨਹਿਰੂਵਾਦੀ ਰਾਜ ਨੇਤਾ ਸਨ, ਦੁਆਰਾ ਸਾਡੀ ਸਰਕਾਰ ਉੱਪਰ ਪ੍ਰਭਾਵ ਪਾਉਂਦੀ ਰਹੀ ਹੈ।

੧੩. ਦੋ ਸਦੀਆਂ ਦੀ ਗੜਬੜੀ ਬਾਅਦ ਅਰਬਾਂ ਨੇ ਅੰਤਰ–ਰਾਸ਼ਟਰੀ ਅਗਵਾਈ ਦਾ ਕੰਮ ਸੰਭਾਲਿਆ ਅਤੇ ਉਨ੍ਹਾਂ ਨੇ ੬੫੦–੮੫੦ ਈ: ਤੱਕ ਆਪਣੇ ਸਮੇਂ ਦੀ ਸ਼ਕਤੀਸ਼ਾਲੀ ਰਾਜ–ਸੱਤਾ ਉੱਪਰ ਕਬਜ਼ਾ ਕੀਤੀ ਰਖਿਆ। ਉਨ੍ਹਾਂ ਦੇ ਪਤਨ ਤੋਂ ਬਾਅਦ ਵੀ ਉਹ ਗਿਆਨ ਅਤੇ ਵਿਗਿਆਨ ਦੇ ਖੇਤਰ ਵਿੱਚ ਪੰਜ ਸੌ ਸਾਲਾਂ ਤਕ ਛਾਏ ਰਹੇ।

੧੪. ਜਦੋਂ ਅਰਬੀ ਲੋਕ ਪੱਛੜ ਗਏ ਤਾਂ ਕਲਾ, ਸਿੱਖਿਆ, ਵਿਗਿਆਨ ਅਤੇ ਉਦਯੋਗ ਦੀ ਮਸ਼ਾਲ ਪੱਛਮੀ ਯੂਰਪ ਕੋਲ ਚਲੀ ਗਈ। ਇਸ ਕੰਮ ਲਈ ਪਹਿਲਾਂ ਰੋਮਨ ਰਾਜ ਨੇ, ਫਿਰ ਸਪੇਨ, ਫਰਾਂਸ ਅਤੇ ਬ੍ਰਿਟੇਨ ਨੇ ਅਗਵਾਈ ਕੀਤੀ।

੧੫. ਸਾਡੇ ਮੌਜੂਦਾ ਸਮੇਂ ਵਿੱਚ ਅਮਰੀਕਾ ਅਤੇ ਰੂਸ ਸੰਸਾਰ ਦੇ ਆਗੂ ਹਨ।

੧੬. ਅੰਤਰ–ਰਾਸ਼ਟਰੀ ਅਗਵਾਈ ਦੇ ਕੁਝ ਸਾਧਾਰਣ ਕਾਨੂੰਨ ਪ੍ਰਗਟ ਹੁੰਦੇ ਸਪੱਸ਼ਟ ਦੇਖੇ ਜਾ ਸਕਦੇ ਹਨ।

੧੭. ਪਹਿਲਾ ਇਹ ਕਿ ਮਹਾਨ ਕੌਮ ਫੌਜੀ ਜਿੱਤ ਅਤੇ ਕਬਜ਼ੇ ਰਾਹੀਂ ਫੌਜੀ ਰਾਜ ਠੋਸੇ ਜਾਂ ਨਾ, ਉਸ ਦੀ ਸ਼ਕਤੀ ਇਸ ਗੱਲ ਵਿੱਚ ਹੈ ਕਿ ਉਸ ਦਾ ਅਨੁਸਰਣ ਕੀਤਾ ਜਾਵੇ। ਫਰਾਂਸ ਨੇ ੧੭ਵੀਂ–੧੮ਵੀਂ ਸਦੀ ਵਿੱਚ ਕੋਈ ਵੱਡੇ ਇਲਾਕੇ ਨੂੰ ਜਿੱਤਿਆ ਨਹੀਂ ਸੀ ਪਰ ਫਰਾਂਸੀਸੀ ਭਾਸ਼ਾ ਸਾਰੇ ਵਿਸ਼ਵ ਦੀ ਰਾਜਦੂਤਕ ਭਾਸ਼ਾ ਬਣ ਗਈ ਸੀ; ਫਰਾਂਸੀਸੀ ਨਿਰਦੇਸ਼ਕ ਦੂਜੀਆਂ ਕੌਮਾਂ ਨੂੰ ਫੌਜੀ ਸਿਖਲਾਈ ਦਿੰਦੇ ਸਨ, ਜਿਵੇਂ ਕਿ ੧੯ਵੀਂ ਸਦੀ ਦੇ ਪਹਿਲੇ ਅੱਧ ਵਿੱਚ ਉਹ ਸਿੱਖਾਂ ਨੂੰ ਵੀ ਸਿਖਲਾਈ ਦਿੰਦੇ ਸਨ ਅਤੇ ਫਰਾਂਸੀਸੀ ਫਰਨੀਚਰ, ਫਰਾਂਸੀਸੀ ਸਾਹਿਤ ਅਤੇ ਫਰਾਂਸੀਸੀ ਖਾਣੇ ਹਰ ਥਾਂ ਪ੍ਰਧਾਨ ਸਨ।

੧੮. ਸਾਡੇ ਆਪਣੇ ਜੀਵਨ ਦੌਰਾਨ ਅਮਰੀਕਾ ਨੇ ਬਹੁਤੇ ਦੇਸ਼ਾਂ ਉੱਪਰ ਕੋਈ ਫੌਜੀ ਜਿੱਤ ਪ੍ਰਾਪਤ ਨਹੀਂ ਕੀਤੀ ਪਰ ਅਮਰੀਕਨ ਭਾਸ਼ਾ, ਅਮਰੀਕਨ ਕੱਪੜੇ, ਅਮਰੀਕਨ ਸੰਗੀਤ, ਸ਼ੋਰ ਮਚਾਉਣ ਵਾਲਾ ਕਾਮੁਕ ਨਾਚ, ਅਮਰੀਕਨ ਇਮਾਰਤ ਕਲਾ ਸਾਰੇ ਸੰਸਾਰ ਵਿੱਚ ਫੈਲ ਗਈਆਂ ਹਨ। ਅਮਰੀਕਾ, ਕੈਨੇਡਾ, ਇੰਗਲੈਂਡ ਅਤੇ ਪੱਛਮੀ ਯੂਰਪ ਵਿੱਚ ਗਏ ੯੦% ਸਿੱਖ ਬੇਸ਼ਰਮੀ ਨਾਲ ਭੱਦਾ ਅਤੇ ਬਦਸੂਰਤ ਲੱਗਣ ਵਾਲਾ ਸਿਰ–ਮੂੰਹ ਮੁਨਾ ਲੈਣ ਵਾਲਾ ਫੈਸ਼ਨ ਅਪਣਾ

ਚੁੱਕੇ ਹਨ ਅਤੇ ਉਨ੍ਹਾਂ ਵਿੱਚੋਂ ਕਈ ਸਿਗਰਟਨੋਸ਼ੀ ਵਰਗੀ ਬੁਰੀ ਆਦਤ ਦੇ ਸ਼ਿਕਾਰ ਹੋ ਗਏ ਹਨ, ਜਦੋਂ ਕਿ ਅਫਰੀਕਨ ਮਹਾਂਦੀਪ ਅਤੇ ਦੱਖਣੀ ਪੂਰਬੀ ਏਸ਼ੀਆ ਵਿੱਚ ਰਹਿ ਰਹੇ ਸਿੱਖ ਕੇਸਾਂ ਦੀ ਬੇਅਦਬੀ ਨਹੀਂ ਕਰਦੇ ਅਤੇ ਸਿਗਰਟ ਦੀ ਵੀ ਉਸ ਤਰ੍ਹਾਂ ਵਰਤੋਂ ਨਹੀਂ ਕਰਦੇ।

੧੯. ਅਸੀਂ ਇਸ ਤੋਂ ਇਹ ਸਿੱਟਾ ਨਹੀਂ ਕੱਢ ਸਕਦੇ ਕਿ ਅਮਰੀਕੀ ਸਭਿਆਚਾਰ ਹੋਰਾਂ ਨਾਲੋਂ ਵਧੇਰੇ ਚੰਗਾ ਹੈ।

੨੦. ਇਹ ਮਨੁੱਖੀ ਸੁਭਾਅ ਦਾ ਕੁਦਰਤੀ ਗੁਣ ਹੈ ਕਿ ਇਹ ਆਪਣੇ ਤੋਂ ਬਲਵਾਨ ਦੇ ਵੀਚਾਰ ਅਤੇ ਤੌਰ-ਤਰੀਕੇ ਅਪਣਾ ਲੈਂਦਾ ਹੈ ਅਤੇ ਇਸੇ ਰਾਜ ਵੱਲ ਗੁਰੂ ਗੋਬਿੰਦ ਸਿੰਘ ਜੀ ਨੇ ਮਨੁੱਖਤਾ ਦਾ ਧਿਆਨ ਦਿਵਾਉਣ ਲਈ ਕਿਹਾ ਸੀ:

*ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ ਭਾਰੀ ਭੁਜਾਨ ਕੋ ਭਾਰੀ ਭਰੋਸੋ।।*

*(ਬਚਿਤ੍ਰ ਨਾਟਕ, ਅਧਿਆਇ ੧)*

ਭਾਵ ਕਿ ਦ੍ਰਿਸ਼ਮਾਨ ਜਗਤ ਦੀ ਹਰ ਵਸਤੂ ਕਾਲ-ਰੂਪੀ ਕ੍ਰਿਪਾਨ ਦੇ ਅਧੀਨ ਹੈ ਤੇ ਮਨੁੱਖ ਤਕੜੇ ਦਾ ਸਹਾਰਾ ਲੈਂਦਾ ਹੈ।

੨੧. ਇਹ ਤੱਥ ਕਿ ੧੮੪੯ ਈ. ਵਿੱਚ ਸਿੱਖਾਂ ਦੀ ਆਬਾਦੀ ੮੦ ਲੱਖ ਸੀ, ਪਰ ੧੮੬੨ ਈ. ਵਿੱਚ ਇਹ ਘਟ ਕੇ ਕੇਵਲ ੧੮ ਲੱਖ ਰਹਿ ਗਈ, ਦੀ ਵਿਆਖਿਆ ਕੀ ਹੈ? ੧੮੫੦ ਈ. ਵਿੱਚ ਸਿੱਖਾਂ ਦੀ ਰਾਜਨੀਤਕ ਸ਼ਕਤੀ ਦਾ ਪਤਨ ਹੋਇਆ ਤਾਂ ਰਾਜਾ ਸਰ ਹਰਨਾਮ ਸਿੰਘ ਅਤੇ ਸਾਧੂ ਸੁੰਦਰ ਸਿੰਘ ਈਸਾਈ ਬਣ ਗਏ; ਗਿ: ਓਬੇਦੁੱਲਾ ਸਿੰਧੀ ਅਤੇ ਅੰਤਰ-ਰਾਸ਼ਟਰੀ ਪ੍ਰਸਿੱਧੀ ਦੇ ਕਾਨੂੰਨਦਾਨ ਮੁਹੰਮਦ ਜ਼ਫ਼ਰ-ਉਲਾ ਖਾਂ ਦਾ ਪਿਉ ਮੁਸਲਮਾਨ ਬਣ ਗਏ, ਜੋ ਕਿ ਪਹਿਲਾਂ ਸਿੱਖ ਸਨ। ਇਸੇ ਤਰ੍ਹਾਂ ਸ਼ਹੀਦ ਭਾਈ ਮਤੀ ਦਾਸ ਦੀ ਸੰਤਾਨ ਭਾਈ ਪਰਮਾਨੰਦ, ਉਸ ਦਾ ਪੁੱਤਰ ਅਤੇ ਜਵਾਈ ਜੋ ਕਿ ਸ਼ਰਧਾਲੂ ਸਹਿਜਧਾਰੀ ਸਿੱਖ ਪਰਿਵਾਰ ਨਾਲ ਸਬੰਧ ਰੱਖਦੇ ਸਨ, ਉਹ ਵੀ ਸਿੱਖੀ ਦੇ ਘੇਰੇ ਵਿੱਚੋਂ ਬਾਹਰ ਚਲੇ ਗਏ ਅਤੇ ਇਸੇ ਤਰ੍ਹਾਂ ਡਾ. ਗੋਕਲ ਚੰਦ ਨਾਰੰਗ ਵੀ ਸਿੱਖੀ ਦੇ ਕੇਂਦਰ ਤੋਂ ਟੁੱਟ ਕੇ ਆਰੀਆ ਸਮਾਜ ਵਿੱਚ ਸ਼ਾਮਲ ਹੋ ਗਿਆ। ਇਸ ਦਾ ਕੀ ਕਾਰਣ ਹੈ? ਸਿੱਖਾਂ ਨੇ ਆਪਣੇ ਛੋਟੇ ਜਿਹੇ ਇਤਿਹਾਸ ਵਿੱਚ ਦੇਖਿਆ ਹੈ ਕਿ ਉਨ੍ਹਾਂ ਬਾਰੇ ਕਈ ਗ਼ਲਤ-ਫਹਿਮੀਆਂ, ਈਰਖਾ, ਲਾਗਤ-ਬਾਜ਼ੀ, ਜ਼ੁਲਮ, ਉੱਗਰ ਹਮਲੇ, ਨਸਲਕੁਸ਼ੀ ਲਈ ਕਤਲਾਮ ਦੇ ਦੌਰ ਚੱਲੇ ਅਤੇ ਉਨ੍ਹਾਂ ਨੇ ਜਿੱਤਾਂ, ਸਨਮਾਨ, ਸ਼ਕਤੀ ਤੇ ਖੁਸ਼ਹਾਲੀ ਦੇ ਨਾਲ ਨਾਲ ਹਾਰ, ਗੁਲਾਮੀ, ਨਿਰਾਦਰ, ਗਰੀਬੀ ਵੀ ਦੇਖੀ ਪਰ ਸਿੱਖਾਂ ਦੇ ਗੁਰੂਆਂ ਬਾਰੇ ਕਦੇ ਕਿਸੇ ਨੇ ਅਪਸ਼ਬਦ ਲਿਖਣ ਦੀ ਕੋਸ਼ਿਸ਼ ਨਹੀਂ ਕੀਤੀ। ਮੈਲਕਾਮ, ਮੈਕਰੇਗਰ, ਕਨਿੰਘਮ, ਡਾਰੋਥੀ ਫੀਲਡ, ਟਾਇਨਬੀ, ਸੁਜਾਨ ਰਾਇ,

ਖੁਸ਼ਵਕਤ ਰਾਇ, ਦੌਲਤ ਰਾਮ, ਮੁਹੰਮਦ ਲਤੀਫ਼ ਜਦੋਂ ਸਿੱਖ ਗੁਰੂ ਸਾਹਿਬਾਨ ਦੀ ਗੱਲ ਕਰਦੇ ਹਨ ਤਾਂ ਉਹ ਉਨ੍ਹਾਂ ਨੂੰ ਬੜੇ ਸਤਿਕਾਰ ਨਾਲ ਯਾਦ ਕਰਦੇ ਹਨ। ਪਰ ਜਦੋਂ ੧੯੪੭ ਈ: ਨੂੰ ਸਿੱਖ ਖੁੰਝ ਗਏ ਅਤੇ ਸਿੱਖ ਉਹ ਕੁਝ ਬਣ ਗਏ ਜੋ ਉਹ ਅੱਜ ਹਨ। ਫਿਰ ਜਦੋਂ ਹਾਲਾਤ ਬਦਲੇ ਤਾਂ ਸਿੱਖ ਸਭਿਆਚਾਰ ਦੀ ਸਥਾਪਤੀ ਲਈ ਪੰਜਾਬੀ ਯੂਨੀਵਰਸਿਟੀ ਪਟਿਆਲਾ ਅਤੇ ਸਿੱਖ ਧਰਮ ਲਈ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਹੋਂਦ ਵਿੱਚ ਆਈਆਂ, ਜਿਥੋਂ ਦੇ ਪ੍ਰੋਫੈਸਰ ਨਿਝੱਕ ਹੋ ਕੇ ਕਹਿੰਦੇ ਹਨ ਕਿ ਗੁਰੂ ਤੇਗ਼ ਬਹਾਦਰ ਜੀ ਲੁਟੇਰਿਆਂ ਦੇ ਮੁਖੀ ਸਨ ਜਿਹੜੇ ਆਪਣੇ ਵਰਗੇ ਗੈਰ-ਕਾਨੂੰਨੀ ਤੱਤਾਂ ਨੂੰ ਮਦਦ ਅਤੇ ਸ਼ਹਿ ਦਿੰਦੇ ਰਹਿੰਦੇ ਸਨ; ਉਨ੍ਹਾਂ ਨੂੰ ਇਨ੍ਹਾਂ ਕੁਕਰਮਾਂ ਕਾਰਣ ਮੁਗ਼ਲ ਕਾਨੂੰਨ ਨੇ ਦਿੱਲੀ ਵਿਖੇ ਸਜ਼ਾ ਵਜੋਂ ਕਤਲ ਕਰ ਦਿੱਤਾ ਸੀ। ਇਨ੍ਹਾਂ ਪ੍ਰੋਫੈਸਰਾਂ ਦਾ ਇਹ ਵੀ ਕਹਿਣਾ ਹੈ ਕਿ ਇਸ ਲਈ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਕਸੂਰਵਾਰ ਨਹੀਂ ਸੀ ਅਤੇ ਉਹ ਇਸ ਤੋਂ ਬੇਖ਼ਬਰ ਵੀ ਸੀ। ਇਹ ਪ੍ਰੋਫੈਸਰ ਇਹ ਵੀ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਮੁਗ਼ਲਾਂ ਦੀ ਚੰਗੀ ਸਰਕਾਰ ਨਾਲ ਮੁੱਖ ਰੂਪ ਵਿੱਚ ਇਹ ਸ਼ਿਕਾਇਤ ਸੀ ਕਿ ਹਕੂਮਤ ਉਨ੍ਹਾਂ ਤੋਂ ਲਗਾਨ ਆਦਿ ਦੀ ਮੰਗ ਕਰਦੀ ਸੀ। ਗੁਰੂ ਜੀ ਇਹ ਲਗਾਨ ਦੇਣ ਦੀ ਥਾਂ ਹਕੂਮਤ ਨਾਲ ਉਲਝ ਪਏ ਤੇ ਫੌਜੀ ਦਾਅ-ਪੇਚਾਂ ਤੇ ਗਿਆਨ ਤੋਂ ਅਨਜਾਣ ਹੋਣ ਕਾਰਨ ਉਨ੍ਹਾਂ ਨੂੰ ਹਾਰਾਂ ਦਾ ਮੂੰਹ ਵੇਖਣਾ ਪਿਆ। ਕੀ ਸਿੱਖਾਂ ਦਾ ਅਜੋਕਾ ਰਾਜਨੀਤਕ ਰੁਤਬਾ ਇਸ ਉਪਰਾਮਤਾ ਦਾ ਕੋਈ ਹੱਲ ਕਰ ਸਕਦਾ ਹੈ? ਇਥੇ ਮੈਂ ਜਾਣ ਬੁਝ ਕੇ ਦਿੱਲੀ ਦੇ ਨਕਲੀ ਨਿਰੰਕਾਰੀਆਂ ਬਾਰੇ ਕੋਈ ਚਰਚਾ ਨਹੀਂ ਕਰਾਂਗਾ।

੨੨. ਇਹ ਧਰਮ ਦੀ ਹੋਂਦ ਵਿੱਚ ਰਾਜਨੀਤਕ ਸ਼ਕਤੀ ਤੇ ਗੌਰਵ ਦੇ ਰੋਲ ਦੀਆਂ ਕੁਝ ਮਿਸਾਲਾਂ ਹਨ ਅਤੇ ਇਤਿਹਾਸ ਦਾ ਇਹ ਨਿਯਮ ਜਿਹੜਾ ਕਿ ਮਨੁੱਖੀ ਵਿਵਹਾਰ ਦਾ ਮੂਲ ਆਦਰਸ਼ ਅਤੇ ਮਨੁੱਖੀ ਸੁਭਾਅ ਦਾ ਰੁਝਾਨ ਹੈ, ਸਿੱਖਾਂ ਅਤੇ ਸਿੱਖੀ ਦੇ ਮਾਮਲੇ ਵਿੱਚ ਵਧੇਰੇ ਠੀਕ ਹੈ। ਸਿੱਖ ਮੱਤ ਦੂਜੇ ਕਈ ਮੱਤਾਂ ਤੋਂ ਉਲਟ ਕੇਵਲ ਪੂਜਾ ਕਰਨ ਵਾਲਿਆਂ ਦਾ ਸੰਗਠਨ ਨਹੀਂ ਸਗੋਂ ਇਕ ਸਮਾਜਿਕ ਸੰਗਠਨ ਵੀ ਹੈ ਅਤੇ ਜਦੋਂ ਤੀਕ ਸਿੱਖ ਰਾਜਨੀਤਕ ਪ੍ਰਭੁਤਾ ਅਤੇ ਸ਼ਕਤੀ ਤੋਂ ਵਾਂਝੇ ਰਹਿਣਗੇ, ਉਸ ਵੇਲੇ ਤੀਕ ਉਹ ਆਪਣੇ ਜੋਸ਼ ਅਤੇ ਅਸਲ ਵਿਸ਼ੇਸ਼ਤਾ ਵਲੋਂ ਮੁਰਦਾ ਰਹਿਣਗੇ। ਇਹੀ ਕਾਰਣ ਹੈ ਕਿ ਸਿੱਖ ਧਰਮ ਦੇ ਇਸ ਮੂਲ ਉਪਦੇਸ਼ 'ਰਾਜ ਕਰੇਗਾ ਖਾਲਸਾ' ਵਿੱਚ ਇਕ ਤਾਂਘ, ਇਕ ਦਾਅਵਾ, ਹੋਣੀ ਦੀ ਰੂਪ-ਰੇਖਾ ਉਲੀਕੀ ਗਈ ਹੈ ਅਤੇ ਇਸ ਦੀ ਸਮਾਜਿਕ ਵਚਨਬੱਧਤਾ ਲਈ ਸਿੱਖ ਮੁਖ਼ਤਾਰ ਹਨ ਅਤੇ ਇਸ ਉਪਦੇਸ਼ ਦਾ ਦੂਜਾ ਹਿੱਸਾ 'ਆਕੀ ਰਹੇ ਨਾ ਕੋਇ' ਪਹਿਲੇ ਉਪਦੇਸ਼ ਦਾ ਹੀ ਪੂਰਕ ਹੈ ਅਤੇ ਇਉਂ ਦੋਵੇਂ ਇਕ ਹੀ ਸਿੱਕੇ ਦੇ ਦੋ ਪਹਿਲੂ ਹਨ।

੨੩. ਭਾਰਤ ਵਿੱਚ ਵੀਹਵੀਂ ਸਦੀ ਦੇ ਦੂਜੇ ਅਤੇ ਤੀਜੇ ਦਹਾਕੇ ਵਿੱਚ ਸ਼ਾਂਤਮਈ ਸਤਿਆਗ੍ਰਹਿ ਅਤੇ ਅਹਿੰਸਾ ਵਰਗੀਆਂ ਘਸੀਆਂ-ਪਿਟੀਆਂ ਗੱਲਾਂ ਮਹਿਜ਼ ਹਿੰਦੂਆਂ ਦੀ ਅੰਗਰੇਜ਼ਾਂ ਨੂੰ ਪ੍ਰੇਸ਼ਾਨ ਕਰਨ ਅਤੇ ਚਿੜਾਉਣ ਲਈ ਰਾਜਨੀਤਕ ਜੁਗਤ ਸੀ ਅਤੇ ਉਸ ਵੇਲੇ ਭਾਰਤ ਦੇ ਵਾਇਸਰਾਏ ਲਾਰਡ ਵਾਵਲ ਨੇ ਠੀਕ ਹੀ ਲਿਖਿਆ ਸੀ ਕਿ "ਗਾਂਧੀ ਇਕ ਹੱਠੀ ਸਿਆਸਤਦਾਨ ਹੈ ਨਾ ਕਿ ਸੰਤ*।" ਅਤੇ ਇਸ ਸੂਖਮ ਰਾਜਨੀਤਕ ਖੇਡ ਵਿੱਚ ਭੋਲੇ-ਭਾਲੇ ਸਿੱਖਾਂ ਨੇ ਆਪ ਹੀ ਆਪਣੇ ਧਾਰਮਿਕ ਸਿਧਾਂਤ ਤੋਂ ਉਲਟ ਇਹ ਕਹਿ ਕੇ ਕਿ ਗੁਰੂ ਅਰਜਨ ਸਾਹਿਬ ਅਤੇ ਗੁਰੂ ਤੇਗ਼ ਬਹਾਦਰ ਜੀ ਸ਼ਾਂਤੀ ਅਤੇ ਅਹਿੰਸਾ ਦੇ ਅਵਤਾਰ ਅਤੇ ਮੂਰਤਾਂ ਸਨ, ਹੁਣੇ ਪਿੱਛੇ ਜਿਹੇ ਅੰਮ੍ਰਿਤਸਰ ਵਿੱਚ ਹੋਈ 'ਵਿਸ਼ਵ ਸਿੱਖ ਕਾਨਫਰੰਸ' ਜਿਸ ਦੀ ਪ੍ਰਧਾਨਗੀ ਸਿੱਖਾਂ ਦੇ ਦੋ ਸੰਤ ਸਿਆਸਤਦਾਨ ਕਰ ਰਹੇ ਸਨ, ਵਿੱਚ ਇਕ ਮੁੱਖ ਮਤੇ ਵਿੱਚ ਇਨ੍ਹਾਂ ਦੋ ਗੁਰੂ ਸਾਹਿਬਾਨ ਨੂੰ ਵਿਸ਼ੇਸ਼ ਕਰਕੇ ਸਿੱਖਾਂ ਦਾ ਆਦਰਸ਼ ਅਤੇ ਆਗੂ ਦੱਸਿਆ ਗਿਆ। ਇਉਂ ਉਨ੍ਹਾਂ ਨੇ ਬਾਕੀ ਅੱਠ ਗੁਰੂ ਸਾਹਿਬਾਨ ਨੂੰ ਇਨ੍ਹਾਂ ਦੋਹਾਂ ਤੋਂ ਵੱਖ ਕਰਕੇ ਸਿੱਖ ਸਿਧਾਂਤ ਦੀ ਜੜ੍ਹ ਉੱਪਰ ਚੋਟ ਕਰਕੇ ਕਾਫ਼ਰਾਨਾ ਕਾਰਵਾਈ ਕੀਤੀ ਹੈ, ਜੋ ਕਿ ਸਿੱਖਾਂ ਨੂੰ ਕਦਾਚਿਤ ਸਵੀਕਾਰ ਨਹੀਂ ਹੋ ਸਕਦੀ। ਕੀ ਗੁਰੂ ਗੋਬਿੰਦ ਸਿੰਘ ਜੀ ਨੇ ਸਪੱਸ਼ਟ ਰੂਪ ਵਿੱਚ ਇਹ ਐਲਾਨ ਨਹੀਂ ਸੀ ਕੀਤਾ ਕਿ ਜਿਹੜਾ ਵਿਅਕਤੀ ਇਕ ਗੁਰੂ ਨੂੰ ਦੂਜੇ ਤੋਂ ਭਿੰਨ ਕਰਕੇ ਵੇਖਦਾ ਹੈ, ਉਹ ਸਿੱਖ ਨਹੀਂ ?

*ਭਿੰਨ ਭਿੰਨ ਸਭਹੂੰ ਕਰਿ ਜਾਨਾ।।*
*ਏਕ ਰੂਪ ਕਿਨ ਹੂੰ ਪਹਿਚਾਨਾ।।* *(ਬਚਿਤ੍ਰ ਨਾਟਕ, ਅਧਿਆਇ ਪਵਾਂ)*

ਸਿੱਖ ਧਰਮ ਦਾ ਇਹ ਮੁੱਢਲਾ ਵਿਸ਼ਵਾਸ ਹੈ ਕਿ ਸਾਰੇ ਦਸ ਗੁਰੂ ਸਾਹਿਬਾਨ ਵਿੱਚ ਨਿਰੰਤਰ ਇਕ ਹੀ ਜੋਤ ਸੀ ਅਤੇ ਜਿਹੜਾ ਵਿਅਕਤੀ ਇਹ ਗੱਲ ਨਹੀਂ ਸਮਝਦਾ, ਉਹ ਵਾਸਤਵਿਕ ਸਿੱਖੀ ਨੂੰ ਸਮਝ ਨਹੀਂ ਸਕਦਾ :

*ਜਿਨ ਜਾਨਾ ਤਿਨਹੀ ਸਿਧ ਪਾਈ।।*
*ਬਿਨ ਸਮਝੇ ਸਿਧ ਹਾਥ ਨ ਆਈ।।* *(ਉਹੀ)*

ਸਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਇਕ ਦੇਸ਼ ਦਾ ਦੂਜੇ ਉੱਪਰ ਫੌਜੀ ਕਾਰਵਾਈ ਨਾ ਕਰਨਾ, ਯੂ. ਐੱਨ. ਓ. ਦੀ ਖਿਚੜੀ, ਖੇਤਰੀ ਏਕਤਾ, ਅੰਦਰੂਨੀ ਮਾਮਲਿਆਂ ਵਿੱਚ ਬੇਦਖ਼ਲੀ, ਧੜੇਬੰਦੀ ਰਹਿਤ ਦੇਸ਼ਾਂ ਦਾ ਇਕੱਠ, ਪੰਚਸ਼ੀਲ ਆਦਿ ਅਸਥਾਈ ਵਰਤਾਰੇ ਹਨ।

੨੪. ਆਓ ! ਗਹੁ ਨਾਲ ਵੇਖੀਏ ਕਿ ਗੁਰੂ ਗੋਬਿੰਦ ਸਿੰਘ ਜੀ ਨੇ 'ਸੱਚੇ

---

* *The Viceroy's Journal, London, 1973, P. 238*

ਵਿਅਕਤੀ' ਦੀ ਪਰਖ ਇਹ ਦੱਸੀ ਹੈ ਕਿ ਉਸ ਦੀ ਕਥਨੀ ਤੇ ਕਰਨੀ ਵਿੱਚ ਫ਼ਰਕ ਨਹੀਂ ਹੁੰਦਾ। ਗੁਰੂ ਜੀ ਜ਼ਫਰਨਾਮਹੇ ਵਿੱਚ ਫੁਰਮਾਉਂਦੇ ਹਨ :

*ਹਮੂੰ ਮਰਦ ਬਾਯਦ ਸ਼ਵਦ ਸੁਖਨ ਵਰ।।*
*ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ।।* *(ਜ਼ਫਰਨਾਮਹਾ, ੫੫)*

ਜੇ ਉਹ ਅਜਿਹਾ ਨਹੀਂ ਕਰਦਾ ਤਾਂ ਉਹ ਮਨੁੱਖ ਘਟੀਆ ਆਦਮੀ ਹੈ। ਮਾਓ-ਜ਼ੇ-ਤੁੰਗ ਕਹਿੰਦਾ ਹੈ :

"ਜਿਥੇ ਵੀ ਚੀਨ ਦੀ ਕਮਿਊਨਿਸਟ ਪਾਰਟੀ ਦੀ ਫੌਜ ਜਾਂਦੀ ਹੈ, ਉਹ ਉਥੇ ਮਾਰਕਸਵਾਦ-ਲੈਨਿਨਵਾਦ ਦਾ ਪ੍ਰਚਾਰ ਕਰਦੀ ਹੈ; ਉਹ ਉਥੇ ਕਮਿਊਨਿਸਟ ਪਾਰਟੀ ਅਤੇ ਕਮਿਊਨਿਸਟ ਸਰਕਾਰ ਦੀ ਸਥਾਪਨਾ ਕਰਦੀ ਹੈ। ਕੇਵਲ ਬੰਦੂਕਾਂ ਤੇ ਤੋਪਾਂ ਹੀ ਪਾਰਟੀ, ਸਭਿਆਚਾਰ ਅਤੇ ਦੇਸ਼ ਬਣਾਉਂਦੀਆਂ ਹਨ।*"

"ਜਿਨ੍ਹਾਂ ਕੋਲ ਫੌਜ ਹੈ ਉਹੀ ਸ਼ਕਤੀਸ਼ਾਲੀ ਹਨ; ਉਹ ਯੁੱਧ ਰਾਹੀਂ ਹਰ ਸਮੱਸਿਆ ਦਾ ਹੱਲ ਕੱਢ ਲੈਂਦੇ ਹਨ**।"

"ਹਰ ਚੀਜ਼ ਬੰਦੂਕ ਦੀ ਨਾਲੀ ਵਿੱਚੋਂ ਨਿਕਲਦੀ ਹੈ+।"

੨੫. ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਤਿਹਾਸ ਵਿੱਚ ਅਗਵਾਈ ਇਕ ਹੱਥ ਤੋਂ ਦੂਜੇ ਹੱਥ, ਇਸ ਫੌਜੀ ਜਿੱਤ ਅਤੇ ਸ਼ਕਤੀ ਦੇ ਸੰਤੁਲਨ ਦੇ ਸਿਧਾਂਤ ਕਾਰਣ ਹੀ ਜਾਂਦੀ ਰਹੀ ਹੈ। ਸਿਕੰਦਰ ਮਹਾਨ ਦੀ ਜਿੱਤ ਨੇ ਯੂਨਾਨੀ ਵੀਚਾਰਧਾਰਾ ਨੂੰ ਮੱਧ ਪੂਰਬ ਤਕ ਫੈਲਾ ਦਿੱਤਾ ਸੀ। ਰੋਮ ਦੇ ਇਸ ਫੌਜੀ ਸ਼ਾਸਕ ਨੇ ਆਪਣੇ ਦੇਸ਼ ਦੀ ਸਭਿਅਤਾ ਨੂੰ ਅਣਗਿਣਤ ਪੱਛੜੇ ਇਲਾਕਿਆਂ ਅਤੇ ਨਸਲਾਂ ਤਕ ਪਹੁੰਚਾ ਦਿੱਤਾ ਸੀ। ਜਦੋਂ ਰੋਮ ਪਤਨ ਵੱਲ ਜਾ ਰਿਹਾ ਸੀ ਤਾਂ ਅਰਬ ਨੇ ਵਿਸ਼ਵ ਦੀ ਵਾਗਡੋਰ ਸੰਭਾਲ ਲਈ। ਇਸ ਦਾ ਸਿੱਟਾ ਇਹ ਨਿਕਲਿਆ ਕਿ ਪੱਛਮ ਇਕ ਵੇਰ ਫਿਰ ਏਸ਼ੀਆ ਤੋਂ ਵੱਖ ਹੋ ਗਿਆ ਤੇ ਉਹ ਉਜੱਡਪੁਣੇ ਵੱਲ ਧੱਕਿਆ ਗਿਆ, ਪਰੰਤੂ ਅਰਬਾਂ ਦੇ ਪਤਨ ਤੋਂ ਪਹਿਲਾਂ ਜਦੋਂ ਮਸ਼ਹੂਰ ਇਬਨੇਖ਼ਾਲਦੂਨ (੧੩੩੨-੧੪੦੬) ਮੁਕੱਦਮ ਬਣਿਆ ਤਾਂ ਅਰਬਾਂ ਦਾ ਜੋਸ਼ ਮੱਠਾ ਪੈ ਗਿਆ ਅਤੇ ਯੂਰਪ ਨੇ ਅਗਵਾਈ ਸੰਭਾਲੀ।

੨੬. ਦੂਜਾ ਕੰਮ ਇਹ ਹੋਇਆ ਕਿ ਸਰਦਾਰੀ ਦਾ ਚੋਗਾ ਉੱਤਰ ਕੇ ਫਿਰ ਇਸ ਦੇ ਪੂਰਵਜ਼ਾਂ ਦੀ ਬਸਤੀ ਦੇ ਮੋਢਿਆਂ ਉੱਪਰ ਪੈ ਗਿਆ। ਅਰਬਾਂ ਨੇ ਆਪਣਾ ਸਾਰਾ ਗਿਆਨ ਸੀਰੀਆ, ਮਿਸਰ ਅਤੇ ਉੱਤਰੀ ਅਫਰੀਕਾ ਜੋ ਕਿ ਹੁਣ

---

** Problems of the Chinese Revolution, Yenan, Dec. 1939.*

*** Problems of War and Strategy, Nov. 6, 1936.*

*+ Selected Work, Vol. II, New York, International Publishers, 1954, P. 272.*

ਤੀਕ ਰੋਮ ਦੀਆਂ ਬਸਤੀਆਂ ਹੀ ਸਨ, ਤੋਂ ਹਾਸਲ ਕੀਤਾ ਸੀ। ਅਰਬਾਂ ਨੇ ਸਪੇਨ ਉੱਪਰ ਜਿੱਤ ਪ੍ਰਾਪਤ ਕੀਤੀ ਅਤੇ ਅਮਰੀਕਾ ਅੰਗਰੇਜ਼ਾਂ ਦੀ ਇਕ ਬਸਤੀ ਬਣ ਗਿਆ।

੨੭. ਇਉਂ ਇਹ ਇਸ ਸਿੱਖ ਦਾਅਵੇ ਅਤੇ ਸਿਧਾਂਤ ਦਾ ਅਨੁਸਰਣ ਕਰਦਾ ਹੈ:

(੧) ਧਾਰਮਿਕ ਪੂਜਾ ਅਤੇ ਸਮਾਜਿਕ ਪ੍ਰਤੀਬੱਧਤਾ ਦੋਵੇਂ ਅੰਤਰ-ਸਬੰਧਿਤ ਹਨ।

(੨) ਰਾਜਨੀਤੀ ਵਿੱਚ ਭਾਗ ਲੈਣਾ, ਸਿੱਖਾਂ ਦੀ ਧਾਰਮਿਕ ਕ੍ਰਿਆ ਦਾ ਪੂਰਕ ਅੰਗ ਹੈ ਅਤੇ

(੩) ਸਿੱਖਾਂ ਵਿੱਚ ਰਾਜ ਕਰਨ ਦੀ ਇੱਛਾ ਸਮਾਜਿਕ ਤਬਦੀਲੀ ਅਤੇ ਸੁਧਾਰ ਲਈ ਉੱਚਿਤ ਆਧਾਰ ਪ੍ਰਦਾਨ ਕਰਦੀ ਹੈ।

(ੳ) ਇਹ ਇਤਿਹਾਸ ਦਾ ਫਜ਼ੂਲ ਸਿੱਟਾ ਨਹੀਂ।

(ਅ) ਸਿੱਖ ਧਰਮ ਦੇ ਸਿਧਾਂਤਾਂ ਦੇ ਵਿਰੁੱਧ ਨਹੀਂ ਅਤੇ

(ੲ) ਨਾ ਹੀ ਇਹ ਦੱਬੇ-ਕੁਚਲੇ ਅਤੇ ਬਸਤੀਵਾਦ ਦੇ ਸਹਾਇਕ ਬਣੇ ਸਿੱਖਾਂ ਲਈ ਕਲਪਨਾਸ਼ੀਲ ਜਾਂ ਗੈਰ-ਵਿਵਹਾਰਕ ਗੱਲ ਹੈ।

੨੮. ਜਦੋਂ ਸਿੱਖ ਇਹ ਕਹਿੰਦੇ ਹਨ ਕਿ ਧਰਮ ਤੇ ਰਾਜਨੀਤੀ ਨੂੰ ਵੱਖ ਨਹੀਂ ਕਰਨਾ ਚਾਹੀਦਾ, ਤਾਂ ਇਸ ਦਾ ਇਹ ਮਤਲਬ ਨਹੀਂ ਕਿ ਸਿੱਖਾਂ ਦਾ ਰੱਬ ਨਾਲ ਸਿੱਧਾ ਰਾਬਤਾ ਹੈ। ਇਸ ਦਾ ਕੇਵਲ ਇਹੀ ਭਾਵ ਹੁੰਦਾ ਹੈ ਕਿ ਮਨੁੱਖ ਦੀ ਜਨਤਕ, ਨਿੱਜੀ ਅਤੇ ਅਧਿਆਤਮਕ ਜ਼ਿੰਦਗੀ ਨੂੰ ਵੱਖ ਨਹੀਂ ਕੀਤਾ ਜਾ ਸਕਦਾ ਅਤੇ ਇਸ ਤਰ੍ਹਾਂ ਦੇ ਮਿਲੇ-ਜੁਲੇ ਸਭਿਆਚਾਰ ਵਿੱਚ ਧਰਮ ਅਤੇ ਸਮਾਜ ਦਾ ਲਾਭ ਹੈ ਅਤੇ ਇਸੇ ਵਿੱਚ ਕਿਸੇ ਵਿਅਕਤੀ ਅਤੇ ਸਮੂਹ ਦੇ ਹਿੱਤ ਹਨ।

੨੯. ਸਰਦਾਰ ਬਹਾਦਰ ਭਾਈ ਜੋਧ ਸਿੰਘ ਨੇ ਪਟਿਆਲਾ ਵਿੱਚ ਸਿੱਖਾਂ ਨੂੰ ਵਿਅਰਥ ਵਿੱਚ ਉਹ ਨਸੀਹਤ ਦਿੱਤੀ ਹੈ ਜਿਹੜੀ ਕਿ ਸਿੱਖ ਸਿਧਾਂਤ, ਸਿੱਖ ਇਤਿਹਾਸ ਅਤੇ ਗੁਰੂ ਸਾਹਿਬਾਨ ਦੀ ਸਪੱਸ਼ਟ ਅਤੇ ਅਟੱਲ ਸਿੱਖਿਆ ਤੋਂ ਉਲਟ ਹੈ।

੩੦. ਸਾਨੂੰ ਹੁਣ ਇਹ ਜ਼ਰੂਰ ਵੀਚਾਰਨਾ ਚਾਹੀਦਾ ਹੈ ਕਿ ਆਧੁਨਿਕ ਵਿਗਿਆਨ ਦੀਆਂ ਖੋਜਾਂ ਅਤੇ ਉਨ੍ਹਾਂ ਤੋਂ ਮਨੁੱਖੀ ਸੁਭਾਅ ਅਤੇ ਮਨੁੱਖੀ ਸਮਾਜ ਦੀ ਬਣਤਰ ਨੂੰ ਸਮਝਣ ਲਈ ਪ੍ਰਾਪਤ ਹੁੰਦੀ ਅੰਤਰ-ਦ੍ਰਿਸ਼ਟੀ ਅਤੇ ਅਗਵਾਈ ਜਿਸ ਨੂੰ 'ਸਮਾਜਿਕ ਇੰਜੀਨੀਅਰਿੰਗ' ਦਾ ਨਾਂ ਦਿੱਤਾ ਜਾਂਦਾ ਹੈ, ਉਹ 'ਰਾਜ ਕਰੇਗਾ ਖਾਲਸਾ' ਦੀਆਂ ਪੰਕਤੀਆਂ ਵਿੱਚ ਸੁਰੱਖਿਅਤ ਪਵਿੱਤਰ ਸਿੱਖ ਸਿਧਾਂਤ ਦੇ ਵਿਰੁੱਧ ਹੈ ਜਾਂ ਹੱਕ ਵਿੱਚ ਹੈ।

੩੧. ਵਿਗਿਆਨ ਦੇ ਨਵੇਂ ਵਿਸ਼ੇ ਜੀਵ-ਵਿਵਹਾਰ (Ethology) ਦਾ ਮੁੱਢ ੧੯੭੩ ਈ: ਦੇ ਨੋਬਲ ਇਨਾਮ ਨਾਲ ਸਨਮਾਨੇ ਜਾਣੇ ਵਾਲੇ ਤਿੰਨ ਵਿਅਕਤੀਆਂ ਨੇ ਬੰਨ੍ਹਿਆ ਸੀ, ਉਨ੍ਹਾਂ ਦੇ ਨਾਂ ਇਹ ਹਨ: ਕਾਰਨ ਵਾਨ ਰਿਸ਼, ਨਿਕੋਲਸ ਤਿਨਬੇਜੇਨ ਅਤੇ ਕੋਨਾਰਡ ਲੋਰੰਜ਼। ਇਨ੍ਹਾਂ ਵਿੱਚੋਂ ਕੋਨਾਰਡ ਲੋਰੰਜ਼ ਨੇ ੧੯੬੬ ਈ: ਵਿੱਚ ਆਪਣੇ ਖੋਜ ਨਿਬੰਧ On Aggression ਵਿੱਚ ਇਹ ਸ਼ਿੱਧ ਕੀਤਾ ਸੀ ਕਿ ਮਨੁੱਖ ਨਾ ਕੇਵਲ ਕੁਦਰਤੀ ਲੜਾਕਾ ਜੀਵ ਹੈ ਸਗੋਂ ਇਹ ਲੜਨ-ਭਿੜਨ ਦਾ ਸਿਧਾਂਤ ਹਮੇਸ਼ਾਂ ਇਸ ਨੂੰ ਸੰਘਰਸ਼ਸ਼ੀਲ ਰੱਖਦਾ ਹੈ। ਉਸਨੇ ਆਪਣੇ ਖੋਜ-ਨਿਬੰਧ ਵਿੱਚ ਮਨੁੱਖੀ ਜੀਵਨ ਵਿੱਚ ਇਸ ਲੜਾਕੇਪਨ ਦਾ ਲਾਭ ਅਤੇ ਲੋੜ ਦੱਸੀ ਅਤੇ ਉਸ ਨੇ ਲੜਾਈ ਨੂੰ ਮਨੁੱਖੀ ਸੁਭਾਅ ਦਾ ਜਾਨਦਾਰ ਵਿਸਤਾਰ ਦੱਸਿਆ ਹੈ। ਸਰੀਰ-ਵਿਗਿਆਨ ਦੀਆਂ ਇਨ੍ਹਾਂ ਖੋਜਾਂ ਕਰਕੇ ਸੱਤ ਸਾਲ ਬਾਅਦ ਉਸ ਨੂੰ ਦੋ ਹੋਰਾਂ ਨਾਲ ਸਾਂਝਾ ਨੋਬਲ ਇਨਾਮ ਦੇਣ ਲਈ ਚੁਣਿਆ ਗਿਆ।

੩੨. ੧੯੭੪ ਈ: ਵਿੱਚ ਉਪਰੋਕਤ ਵਰਣਿਤ ਨੋਬਲ ਇਨਾਮ ਜੇਤੂ ਨਿਕੋਲਸ ਤਿਨਬੇਜੇਨ ਦੇ ਆਕਸਫੋਰਡ ਵਿੱਚ ਰਹਿੰਦੇ ਇਕ ਸਾਬਕਾ ਵਿਦਿਆਰਥੀ ਡੇਸਮੰਡ ਮੋਰਿਸ ਨੇ ਲੋਰੰਜ਼ ਦੇ ਸਿਧਾਂਤ ਦੀ ਪ੍ਰੋੜ੍ਹਤਾ ਵਿੱਚ ਇਕ ਪੁਸਤਕ Naked Ape ਲਿਖੀ ਜਿਸ ਵਿੱਚ ਉਸ ਨੇ ਵਿਗਿਆਨ ਦੀ ਰੁੱਖੀ ਸ਼ਬਦਾਵਲੀ ਵਿੱਚ ਉਹੋ ਕੁਝ ਕਿਹਾ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪੰਕਤੀ ਵਿੱਚ ਕਿਹਾ ਹੈ :

*ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੈਸਾਰੁ ਉਪਾਇਆ।।*

*(ਵਾਰ ਸ੍ਰੀ ਭਗਉਤੀ ਜੀ ਕੀ)*

ਭਾਵ ਕਿ ਸ੍ਰਿਸ਼ਟੀ ਦੀ ਰਚਨਾ ਤੋਂ ਵੀ ਪਹਿਲਾਂ ਟਕਰਾਅ ਤੇ ਵਿਨਾਸ਼ ਮੌਜੂਦ ਸੀ।

੩੩. ਕਥਾ ਸਾਹਿਤ ਦੇ ਖੇਤਰ ਵਿੱਚ ਵਿਲੀਅਮ ਗਾਲਡਿੰਗ ਨੇ ਆਪਣੇ ਨਾਵਲ Lord of the flies ਵਿੱਚ ਲੜਾਕੀ ਫ਼ਿਤਰਤ ਨੂੰ ਜ਼ਬਰਦਸਤ ਸਾਹਿਤਕ ਅੰਦਾਜ਼ ਵਿੱਚ ਬਿਆਨ ਕੀਤਾ ਹੈ। ਉਸ ਨੇ ਆਪਣੀ ਪੁਸਤਕ ਵਿੱਚ ਛੋਟੇ ਬੱਚਿਆਂ ਦੀ ਕਹਾਣੀ ਦਿੱਤੀ ਹੈ ਜਿਹੜੇ ਇਕ ਸਮੁੰਦਰੀ ਟਾਪੂ ਦੇ ਕੰਢੇ ਉੱਪਰ ਆ ਜਾਂਦੇ ਹਨ, ਉਨ੍ਹਾਂ ਵਿੱਚੋਂ ਸਾਰੀ ਸਭਿਅਤਾ ਖ਼ਤਮ ਹੋ ਜਾਂਦੀ ਹੈ ਅਤੇ ਉਹ ਵਹਿਸ਼ੀਅਤ ਤੇ ਦਰਿੰਦਗੀ ਵੱਲ ਪਰਤ ਜਾਂਦੇ ਹਨ।

੩੪. ਰੋਬਰਟ ਏਡਰੀ ਇਕ ਹੋਰ ਮਾਨਵ-ਵਿਗਿਆਨੀ ਹੈ ਤੇ ਡਰਾਮੇ ਲਿਖਦਾ ਹੈ। ਇਸ ਦੀਆਂ ਤਿੰਨ ਪੁਸਤਕਾਂ- *African Genesis, The Territorial Imperative* ਅਤੇ *The Social contract* ਬਹੁਤ ਗਿਣਤੀ ਵਿੱਚ ਵਿਕੀਆਂ। ਉਸ ਨੇ ਇਨ੍ਹਾਂ ਪੁਸਤਕਾਂ ਵਿੱਚ ਇਸ ਭਰਮ ਕਿ ਮਨੁੱਖ ਅਮਨ-

ਪਸੰਦ ਅਥਵਾ ਅਹਿੰਸਾਵਾਦੀ ਰਹਿ ਕੇ ਤੇ ਸਤਿਆਗ੍ਰਹਿ ਦੁਆਰਾ ਸੁਰੱਖਿਅਤ ਰਹਿ ਕੇ ਆਪਣੀ ਉੱਨਤੀ ਕਰ ਸਕਦਾ ਹੈ; ਦਾ ਬਹੁਤ ਹੀ ਵਧੀਆ ਢੰਗ ਨਾਲ ਖੰਡਨ ਕੀਤਾ।

੩੫. ਇਹ ਸਾਰੇ ਸਿਧਾਂਤ-ਘਾੜੇ ਆਪਣੇ ਖ਼ਿਆਲ ਜੀਵ-ਵਿਗਿਆਨਕ ਦ੍ਰਿਸ਼ਟੀਕੋਣ ਤੋਂ ਦਿੰਦੇ ਹਨ। Ethology ਵਿੱਚ ਮਨੁੱਖੀ ਲੱਛਣਾਂ ਦੇ ਵਿਕਾਸ ਦਾ ਅਧਿਐਨ ਗੈਰ-ਮਨੁੱਖੀ ਵਿਵਹਾਰ ਵੇਖ ਕੇ ਕੀਤਾ ਜਾਂਦਾ ਹੈ।

੩੬. ੧੯੭੩ ਈ: ਵਿੱਚ ਨੋਬਲ ਇਨਾਮ ਨਾਲ ਸਨਮਾਨਿਤ ਕਾਰਲ ਵਾਨ ਰਿਸ਼ ਨੇ ਆਪਣਾ ਬਹੁਤਾ ਸਮਾਂ ਪੰਛੀਆਂ, ਮੱਛੀਆਂ ਅਤੇ ਸ਼ਹਿਦ ਦੀਆਂ ਮੱਖੀਆਂ ਵਿੱਚ ਬਿਤਾਇਆ ਸੀ; ਲਾਰੰਜ਼ ਨੇ ਬਤਖ਼ਾਂ, ਚੂਹਿਆਂ ਅਤੇ ਲੜਾਕੀਆਂ ਮੱਛੀਆਂ ਨਾਲ ਵਧੇਰੇ ਸਮਾਂ ਬਿਤਾਇਆ ਸੀ। ਇਸੇ ਤਰ੍ਹਾਂ ਤਿਨਬੇਜ਼ੇਨ ਲੰਡਨ ਦੇ ਚਿੜੀਆ ਘਰ ਵਿੱਚ ਪੰਛੀਆਂ ਅਤੇ ਬਾਂਦਰਾਂ ਨਾਲ ਰਿਹਾ।

੩੭. ਲਾਰੰਜ਼ ਨੇ ਦੇਖਿਆ ਕਿ "ਹਮਲੇ ਦਾ ਵਿਨਾਸ਼ਕਾਰੀ ਸਿਧਾਂਤ ਮਨੁੱਖੀ ਜ਼ਿੰਦਗੀ ਨੂੰ ਬਰਕਰਾਰ ਰੱਖਣ ਦੀਆਂ ਮੂਲ ਪ੍ਰਵਿਰਤੀਆਂ ਵਿੱਚੋਂ ਇਕ ਹੈ।" ਉਸ ਨੇ ਇਹ ਮਹੱਤਵਪੂਰਨ ਪ੍ਰਸ਼ਨ ਵੀਚਾਰਿਆ ਕਿ ਸਮੂਹਿਕ ਹਮਲੇ ਵਿੱਚ ਸਮੂਹ ਤੇ ਨਸਲਾਂ ਨਸ਼ਟ ਨਹੀਂ ਹੋ ਜਾਂਦੀਆਂ? ਉਸ ਦਾ ਉੱਤਰ ਨਾਂਹ ਸ਼ੈਲੀ ਵਿੱਚ ਹੈ ਕਿ ਤਕੜੇ ਕਮਜ਼ੋਰ ਨੂੰ ਨਸ਼ਟ ਨਾ ਕਰਨ। ਕੇਵਲ ਵਿਕਾਸ ਦੀ ਪ੍ਰਕ੍ਰਿਆ ਹਮਲੇ ਲਈ ਜ਼ਿੰਮੇਵਾਰ ਨਹੀਂ ਸਗੋਂ ਦਮਨ ਦੇ ਪ੍ਰਤੱਖ ਨਮੂਨੇ ਇਸ ਲਈ ਜ਼ਿੰਮੇਵਾਰ ਹੁੰਦੇ ਹਨ, ਜਿਹੜੇ ਹਮਲਿਆਂ ਉਪਰ ਪਕੜ ਰੱਖਦੇ ਹਨ।

੩੮. ਜਦੋਂ ਕੋਈ ਕਮਜ਼ੋਰ ਧਿਰ ਸੰਕੇਤਾਂ ਰਾਹੀਂ ਤਕੜੀ ਧਿਰ ਦੀ ਤਸੱਲੀ ਕਰਾ ਦਿੰਦੀ ਹੈ ਕਿ ਉਹ ਆਪਣੇ ਤੋਂ ਤਕੜੇ ਦੇ ਅਧੀਨ ਹੈ ਤਾਂ ਤਕੜੀ ਧਿਰ ਕਮਜ਼ੋਰ ਧਿਰ ਨੂੰ ਨੁਕਸਾਨ ਨਹੀਂ ਪਹੁੰਚਾਉਂਦੀ ਸਗੋਂ ਉਸ ਨੂੰ ਆਪਣਾ ਸਹਿਯੋਗੀ ਮਿੱਤਰ ਸਮਝਦੀ ਹੈ। ਇਹ ਉਸੇ ਗੱਲ ਦੀ ਸਹੀ ਵਿਆਖਿਆ ਹੈ ਜਿਸ ਬਾਰੇ ਸਿੱਖ ਪੜ੍ਹਦੇ ਹਨ, 'ਬਚੇ ਸ਼ਰਨ ਜੋ ਹੋਇ।' ਇਉਂ 'ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ' ਵਿਚਲਾ ਸਹਿਜ-ਅਨੁਭਵ ਤਾਂ ਹੀ ਹੋਵੇਗਾ ਜਦੋਂ ਕਮਜ਼ੋਰਾਂ ਨੂੰ ਆਪਣੇ ਅਨਾਦਰ ਤੇ ਅਧੀਨਗੀ ਤੋਂ ਬਚਣ ਲਈ ਗਠਜੋੜ ਦੇ ਬਚਾਅ-ਮੁੱਲ ਦੀ ਸਮਝ ਆਵੇਗੀ 'ਖ੍ਵਾਰ ਹੋਇ ਸਭ ਮਿਲੇਂਗੇ।' ਲਾਰੰਜ਼ ਨੇ ਪੰਛੀਆਂ ਤੇ ਮਨੁੱਖਾਂ ਦੀ ਸਮਾਨਤਾ ਨੂੰ ਦੇਖਦਿਆਂ ਕਿ ਵਿਕਾਸ ਅਤੇ ਬਚਾਅ ਦਾ ਰਾਜ ਪ੍ਰਕਿਰਤੀ ਵਿੱਚ ਮੌਜੂਦ ਹੈ-ਜਿਸ ਨੂੰ ਸਿੱਖ ਦਰਸ਼ਨ ਵਿੱਚ 'ਕੁਦਰਤ' ਕਿਹਾ ਗਿਆ ਹੈ ਕਿ ਜੇ ਤਾਕਤਵਰ ਨੂੰ ਇਹ ਪਤਾ ਲੱਗ ਜਾਏ ਕਿ ਮਾਰਨ ਜਾਂ ਨਸ਼ਟ ਕਰਨ ਦੀ ਥਾਂ ਦੂਜੇ ਨੂੰ ਅਧੀਨ ਕਰਨਾ ਹੈ ਅਤੇ ਕਮਜ਼ੋਰ ਨੂੰ ਇਹ ਸਮਝ ਆ ਜਾਵੇ ਕਿ ਵਿਰੋਧ ਕਰਨ ਦੀ ਥਾਂ ਅਧੀਨਗੀ ਪ੍ਰਵਾਨ ਕਰ ਲੈਣੀ ਚਾਹੀਦੀ ਹੈ ਤਾਂ ਸਾਰੀ ਕਲ੍ਹਾ, ਯੁੱਧ

ਤੇ ਇਨਕਲਾਬ ਸਮਾਪਤ ਹੋ ਜਾਣਗੇ ਅਤੇ ਮਨੁੱਖ ਨੂੰ ਜ਼ਿੰਦਾ ਰਹਿਣ ਲਈ ਕਿਸੇ ਵੀ ਸਮੱਸਿਆ ਨਾਲ ਜੂਝਣਾ ਨਹੀਂ ਪਵੇਗਾ। ਕੁਦਰਤ ਦੇ ਇਸ ਰਾਜ਼ ਦੀ ਪੂਰੀ ਜਾਣਕਾਰੀ ਸਿੱਖਾਂ ਨੂੰ ਹੈ ਅਤੇ ਉਹ ਯੁੱਧ ਕਰਦਿਆਂ ਇਸ ਨੂੰ ਇਕ ਨਿਯਮ ਵਜੋਂ ਪਾਲਦੇ ਸਨ, ਜਿਸ ਦਾ ਵਰਣਨ ਰੋਜ਼ਨਾਮਾ ਲਿਖਣ ਵਾਲਾ ਸਿੱਖਾਂ ਦਾ ਕੱਟੜ ਦੁਸ਼ਮਣ ਕਾਜ਼ੀ ਨੂਰ ਮੁਹੰਮਦ ਆਪਣੇ ਜੰਗਨਾਮੇ (੧੭੬੫ ਈ: ) ਵਿੱਚ ਕਰਦਿਆਂ ਲਿਖਦਾ ਹੈ ਕਿ, "ਸਿੱਖ ਯੁੱਧ ਵਿੱਚ ਨਿਹੱਥੇ ਅਤੇ ਹਾਰੇ ਵਿਅਕਤੀ ਨੂੰ ਮਾਰਦੇ ਨਹੀਂ।"

੩੯. ਲਾਰੰਜ਼ ਨੇ 'ਸ਼ਾਂਤੀ' ਦਾ ਪ੍ਰਤੀਕ ਮੰਨੀ ਜਾਂਦੀ ਘੁੱਗੀ ਬਾਰੇ ਬੜਾ ਹੈਰਾਨ ਕਰ ਦੇਣ ਵਾਲਾ ਸੱਚ ਆਪਣੀ ਪੁਸਤਕ *King Solomon's King* ਦੇ ਅਧਿਆਇ 'Morals and Weapons' ਵਿੱਚ ਕੀਤਾ ਹੈ ਕਿ ਘੁੱਗੀ ਸਭ ਤੋਂ ਜ਼ਾਲਮ ਪੰਛੀ ਹੈ ਜੋ ਚੁੱਪ-ਚੁਪੀਤੇ ਹੀ ਆਪਣੀ ਨਸਲ ਦੇ ਮੈਂਬਰਾਂ ਦੇ ਹੱਥ-ਪੈਰ ਖਾ ਜਾਂਦੀ ਹੈ। ਦੂਜੇ ਪਾਸੇ ਆਮ ਖ਼ਿਆਲ ਇਹ ਹੈ ਕਿ ਇਕ ਬਘਿਆੜ ਦੂਜੇ ਬਘਿਆੜ ਨੂੰ ਨਹੀਂ ਮਾਰਦਾ, ਜੇਕਰ ਦੂਜਾ ਬਘਿਆੜ ਗਰਦਨ ਝੁਕਾਅ ਕੇ ਰਹਿਮ ਮੰਗ ਲਵੇ। ਇਸ ਤੋਂ ਉਨ੍ਹਾਂ ਲੋਕਾਂ ਨੂੰ ਸਿੱਖਿਆ ਲੈਣੀ ਚਾਹੀਦੀ ਹੈ ਜਿਹੜੇ ਪਲਾਇਨਵਾਦੀ ਆਸ ਨਾਲ ਆਪਣੇ ਆਪ ਨੂੰ ਧੋਖਾ ਦਿੰਦੇ ਹਨ ਅਤੇ ਸੋਚਦੇ ਹਨ ਕਿ ਅਹਿੰਸਾ ਵਰਗੇ ਨਿਕੰਮੇ ਹਥਿਆਰ ਨਾਲ ਉਨ੍ਹਾਂ ਦਾ ਬਚਾਅ ਹੋ ਸਕਦਾ ਹੈ। ਇਹ ਮੂਰਖਤਾ ਸਿੱਖ ਆਗੂਆਂ ਨੇ ੧੯੪੭ ਵਿੱਚ ਕੀਤੀ ਸੀ ਤੇ ਉਸ ਦੇ ਸਿੱਟੇ ਭੁਗਤ ਰਹੇ ਹਨ।

੪੦. ਅੱਜ ਦੇ ਮਨੁੱਖ ਦੇ ਵਿਵਹਾਰ ਦੇ ਨਮੂਨੇ ਦੀਆਂ ਜੜ੍ਹਾਂ ਭੂਤ-ਕਾਲ ਵਿੱਚ ਹਨ, ਇਸ ਲਈ ਉਸ ਦੇ ਵਿਵਹਾਰ ਨੂੰ ਸਮਝਣ ਲਈ ਉਸ ਦਾ ਭੂਤ-ਕਾਲ ਸਮਝਣ ਦੀ ਲੋੜ ਹੈ, ਵਿਸ਼ੇਸ਼ ਕਰਕੇ ਇਹ ਉਨ੍ਹਾਂ ਲਈ ਬੜਾ ਜ਼ਰੂਰੀ ਹੈ ਜਿਹੜੇ ਆਪਣੇ ਆਪ ਨੂੰ ਬੜਾ ਚੁਸਤ ਸਮਝਦੇ ਹਨ ਅਤੇ ਮੰਨਦੇ ਹਨ ਕਿ ਉਹ ਆਪਣਾ ਮਾਰਗ-ਦਰਸ਼ਨ ਬਿਨਾਂ ਕਿਸੇ ਰੱਬੀ ਅਗਵਾਈ ਤੋਂ ਕਰਨ ਦੇ ਸਮਰੱਥ ਹਨ। ਇਹੀ ਗੱਲ ਬਾਣੀ ਵਿੱਚ ਇਉਂ ਕਹੀ ਗਈ ਹੈ :

*ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ।।*
*ਛੁਟੇ ਤਿਲ ਬੁਆੜ ਜਿਉ ਸੁੰਞੇ ਅੰਦਰਿ ਖੇਤ।। (ਮ: ੧, ਪੰਨਾ ੪੬੩)*

੪੧. *'ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ'*
*'ਖੁਆਰ ਹੋਇ ਸਭ ਮਿਲੇਂਗੇ ਬਚੇ ਸਰਣ ਜੋ ਹੋਇ'*

ਕੇਵਲ ਰੂਹਾਨੀ ਤੌਰ 'ਤੇ ਪ੍ਰਗਟ ਸੱਚ ਹੀ ਨਹੀਂ ਸਗੋਂ ਇਕ ਸਥਾਪਿਤ ਵਿਗਿਆਨਕ ਸੱਚ ਵੀ ਹੈ। ਲਾਰੰਜ਼, ਏਂਡਰੀ ਅਤੇ ਮੋਰਿਸ ਦੀਆਂ ਥਿਊਰੀਆਂ ਹਵਾ ਵਿੱਚੋਂ ਪੈਦਾ ਨਹੀਂ ਹੋ ਗਈਆਂ। ਉਹ ਪੱਛਮੀ ਚਿੰਤਨ ਦੀ ਸਖ਼ਤ ਅਤੇ

ਮਾਣ ਕਰਨਯੋਗ ਪਰੰਪਰਾ ਨਾਲ ਅਤੇ ਸਿਗਮੰਡ ਫਰਾਇਡ ਤੋਂ ਲੈ ਕੇ ਸਪੈਂਗਲਰ ਅਤੇ ਥਾਮਸ ਹੌਬਸ ਤਕ ਫੈਲੀ ਵਿਗਿਆਨਕ ਪੜਤਾਲ ਨਾਲ ਸਬੰਧਿਤ ਹਨ। ਸਪੈਂਗਲਰ ਨੇ ਆਪਣੀ ਸ਼ਾਹਕਾਰ ਰਚਨਾ *Decline of the West* ਵਿੱਚ ਲੜਾਕੇਪਨ ਬਾਰੇ ਆਪਣੇ ਤਲਖ਼ ਦਾਅਵੇ ਦਿੱਤੇ ਹਨ, "ਸ਼ਿਕਾਰੀ ਜਾਨਵਰ ਕ੍ਰਿਆਸ਼ੀਲ ਜੀਵਨ ਜੀਉਂਦੇ ਹਨ। ਮਨੁੱਖ ਦਾ ਰੁਤਬਾ ਵੀ ਇਸੇ ਕਰਕੇ ਉੱਚਾ ਹੈ ਕਿਉਂਕਿ ਇਹ ਸ਼ਿਕਾਰੀ ਜਾਨਵਰਾਂ ਦੀ ਸ਼੍ਰੇਣੀ ਨਾਲ ਸਬੰਧਿਤ ਹੈ। ਮਨੁੱਖ ਲੜਾਈ*, ਮਾਰਨ ਅਤੇ ਨਸ਼ਟ ਕਰਨ ਵਿਚ ਰੁੱਝਾ ਰਹਿੰਦਾ ਹੈ। ਮਨੁੱਖ ਇਕ ਸ਼ਿਕਾਰੀ ਜਾਨਵਰ ਹੈ। ਮੈਂ ਬਾਰ ਬਾਰ ਇਹ ਕਹਾਂਗਾ।" ਸਪੈਂਗਲਰ ਦੁਆਰਾ ਨਾਜ਼ੀ ਵੀਚਾਰਧਾਰਾ ਨੂੰ ਦਿੱਤਾ ਯੋਗਦਾਨ ਬੜਾ ਮਹੱਤਵਪੂਰਨ ਹੈ।

੪੨. ਮਨੁੱਖ ਵਿੱਚ ਲੜਾਈ ਦੀ ਪ੍ਰਵਿਰਤੀ ਬਾਰੇ ਫਰਾਇਡ ਦੀ ਪੱਕੀ ਧਾਰਨਾ ਦਾ ਵਰਣਨ, ਉਸ ਦੀ ਪੁਸਤਕ *Civilisation and its Disconteats* ਵਿੱਚ ਮਿਲਦਾ ਹੈ। ਇਸ ਪੁਸਤਕ ਵਿੱਚ ਉਹ ਲਿਖਦਾ ਹੈ, "ਸੱਚ ਇਹ ਹੈ ਕਿ ਮਨੁੱਖ ਪਿਆਰ ਚਾਹੁਣ ਵਾਲੇ ਮਿੱਤਰ ਤੇ ਭਲੇਮਾਣਸ ਪ੍ਰਾਣੀ ਨਹੀਂ ਹਨ, ਸਗੋਂ ਲੜਾਈ ਨੂੰ ਇਨ੍ਹਾਂ ਦੇ ਜ਼ਬਰਦਸਤ ਸੁਭਾਵਿਕ ਗੁਣ ਦਾ ਹਿੱਸਾ ਗਿਣਿਆ ਜਾਣਾ ਚਾਹੀਦਾ ਹੈ।"

੪੩. ਫਰਾਇਡ ਮੁਤਾਬਿਕ ਮਨੁੱਖ ਕੋਈ ਤਰਕਸ਼ੀਲ ਪ੍ਰਾਣੀ ਨਹੀਂ ਸਗੋਂ ਦੱਬਿਆ ਹੋਇਆ ਪ੍ਰਾਣੀ ਹੈ : "ਸਭਿਅਤਾ, ਦਬਾਅ ਅਤੇ ਮਨੋਤਾਪ ਦਾ ਆਪਸ ਵਿੱਚ ਗੂੜ੍ਹਾ ਰਿਸ਼ਤਾ ਹੈ। ਜਿਤਨੀ ਸਭਿਅਤਾ ਵਿਕਸਿਤ ਹੋਵੇਗੀ ਉਤਨੇ ਮਨੋਰੋਗ ਵਧ ਜਾਣਗੇ, ਜੇਕਰ ਦਬਾਅ ਘੱਟ ਹੋਵੇਗਾ ਤਾਂ ਸਭਿਅਤਾ ਵਧੇਰੇ ਵਿਕਾਸ ਨਹੀਂ ਕਰੇਗੀ ਅਤੇ ਨਾ ਹੀ ਮਨੋਰੋਗ ਵਧੇਰੇ ਹੋਣਗੇ।" ਇਸ ਲਈ ਇਹ ਸਾਡੇ ਵਸ ਵਿੱਚ ਨਹੀਂ ਕਿ, "ਮਨੁੱਖ ਵਿਚਲੀ ਲੜਨ ਦੀ ਸੁਭਾਵਿਕ ਪ੍ਰਵਿਰਤੀ ਨੂੰ ਸਭਿਅਤਾ ਦੇ ਵਿਕਾਸ ਵਿੱਚ ਰੁਕਾਵਟ ਸਮਝ ਕੇ, ਇਸ ਨੂੰ ਬਾਹਰ ਕੱਢ ਦਈਏ।"

੪੪. ਸਪੱਸ਼ਟ ਹੈ ਕਿ ਫਰਾਇਡ ਨੂੰ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਰਾਹੀਂ ਪ੍ਰਾਪਤ ਹੁੰਦੀ ਦੈਵੀ ਅਗਵਾਈ ਦੀ ਕੋਈ ਜਾਣਕਾਰੀ ਨਹੀਂ ਸੀ। ਇਹ ਮਨੁੱਖਤਾ ਦੀ ਪੱਕੀ ਸਮੱਸਿਆ ਦਾ ਹੱਲ ਨਾਮ-ਅਭਿਆਸ ਦੱਸਦੀ ਹੈ :

*ਕਹੁ ਨਾਨਕ ਇਹੁ ਤਤੁ ਬੀਚਾਰਾ॥*
*ਬਿਨੁ ਹਰਿ ਭਜਨ ਨਾਹੀ ਛੁਟਕਾਰਾ॥*

*(ਗਉੜੀ ਮ: ੫, ਪੰਨਾ ੧੮੮)*

ਪੱਛਮੀ ਸੋਚ ਭਾਵੇਂ ਇਸ ਪ੍ਰਸਤਾਵ ਨੂੰ ਸੌਖੀ ਤਰ੍ਹਾਂ ਨਾ ਮੰਨੇ, ਪਰ ਇਹ

*ਖਾਲਸਾ ਸੋ ਜੋ ਕਰੇ ਨਿਤ ਜੰਗ। (ਤਨਖ਼ਾਹਨਾਮਾ, ਭਾਈ ਨੰਦ ਲਾਲ)

ਮਨੁੱਖੀ ਪ੍ਰਕਿਰਤੀ ਦਾ ਪੂਰੀ ਤਰ੍ਹਾਂ ਕਾਇਆ ਕਲਪ ਕਰ ਸਕਦਾ ਹੈ।

੪੫. ਮਾਨਵ-ਸਮਾਜ ਵਿਗਿਆਨ ਦਾ ਤੱਤ ਸਾਰ ਇਹ ਹੈ ਕਿ ਮਨੁੱਖ ਲੜਨ ਭਿੜਨ ਵਾਲਾ ਵਹਿਸ਼ੀ ਪਸ਼ੂ ਹੈ ਅਤੇ ਈਸਾਈਆਂ ਤੇ ਹਿੰਦੂਆਂ ਵਾਲੀ ਦਇਆ ਤੇ ਪ੍ਰੇਮ ਉਸ ਵਿੱਚ ਨਹੀਂ ਹੈ। ਨਿਤਸ਼ੇ ਨੇ ਆਪਣੀ ਪੁਸਤਕ *Thus spake Zorathustra* ਵਿੱਚ ਇਸੇ ਕਰਕੇ ਕਿਹਾ ਸੀ ਕਿ, "ਰੱਬ ਮਰ ਗਿਆ ਹੈ। ਉਸ ਨੂੰ ਦਇਆ ਨੇ ਮਾਰਿਆ ਹੈ।" ਅਹਿੰਸਾ ਨਾਲ ਜੋੜ ਕੇ ਸਿਆਸਤ ਨੂੰ ਧਰਮ ਤੋਂ ਵੱਖ ਕਰਨ ਦੀ ਗੱਲ ਮਨੁੱਖੀ ਪ੍ਰਕਿਰਤੀ ਦੇ ਵਿਰੁੱਧ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਖ਼ੁਦ ਸ੍ਰੇਸ਼ਟ ਮਨੁੱਖ 'ਸਿੰਘ' ਭਾਵ ਸ਼ੇਰ, 'ਨਿਹੰਗ' ਭਾਵ ਮਗਰਮੱਛਾਂ ਦਾ ਰਾਜਾ ਅਤੇ 'ਭੁਜੰਗੀ' ਭਾਵ ਫਨੀਅਰ ਨਾਗ ਅਤੇ 'ਪੇਚੀਦਮਾਰ*' ਭਾਵ ਫੂੰਕਾਰੇ ਮਾਰਦਾ ਸੱਪ ਕਹਿ ਕੇ ਮਨੁੱਖੀ ਸੁਭਾਅ ਬਾਰੇ ਵਿਗਿਆਨਕ ਸੱਚ ਦਾ ਵਰਣਨ ਕੀਤਾ ਹੈ, ਜਦੋਂ ਕਿ ਪਟਿਆਲਾ ਵਿਖੇ ਸਿੱਖਾਂ ਨੂੰ ਗੁਮਰਾਹ ਕਰਨ ਲਈ ਭਾਈ ਜੋਧ ਸਿੰਘ ਨੇ ਜੋ ਕੁਝ ਕੀਤਾ ਹੈ ਉਹ ਗੈਰ-ਵਾਜਿਬ ਅਤੇ ਬਦਨਾਮੀ ਵਾਲਾ ਹੈ।

੪੬. ਫਰਾਇਡ ਦੇ ਵੀਚਾਰਾਂ ਅਤੇ ਸੂਖ਼ਮ ਵਿਗਿਆਨਕ ਦ੍ਰਿਸ਼ਟੀ ਜਿਸ ਨੂੰ ਆਮ ਤੌਰ 'ਤੇ ਆਚਾਰ-ਵਿਗਿਆਨ ਦਾ ਸਮਰਥਨ ਪ੍ਰਾਪਤ ਹੈ, ਅਨੁਸਾਰ ਜੰਗ ਮਨੁੱਖੀ ਖੁਸ਼ਹਾਲੀ ਲਈ ਲੋੜੀਂਦੀ ਸਰਬ-ਉਚ ਰਾਜਨੀਤਕ ਸਰਗਰਮੀ ਹੈ। ਬਰਟਰੰਡ ਰੱਸਲ ਨੇ ਇਸ ਗੱਲ ਦੀ ਪ੍ਰੋੜ੍ਹਤਾ ਇਹ ਦਲੀਲ ਦੇ ਕੇ ਕੀਤੀ ਹੈ ਕਿ, "ਬਾਹਰੀ ਦੁਸ਼ਮਣ ਹੀ ਕਿਸੇ ਸਮਾਜ ਨੂੰ ਇਕਮੁੱਠ ਸ਼ਕਤੀ ਪ੍ਰਦਾਨ ਕਰਦਾ ਹੈ। ਜੇਕਰ ਕਿਸੇ ਸਮਾਜ ਨੂੰ ਇਹ ਅਹਿਸਾਸ ਹੋ ਜਾਵੇ ਕਿ ਉਸ ਨੂੰ ਕਿਸ਼ੇ ਦੁਸ਼ਮਣ ਦਾ ਡਰ ਨਹੀਂ ਤਾਂ ਉਹ ਇਕਮੁੱਠ ਸ਼ਕਤੀ ਦੀ ਘਾਟ ਕਾਰਣ ਕਦੇ ਵੀ ਖੇਰੂੰ-ਖੇਰੂੰ ਹੋ ਸਕਦਾ ਹੈ।"

੪੭. ਕਨਫਿਊਸ਼ਸ ਨੇ ਦੋ ਹਜ਼ਾਰ ਵਰ੍ਹੇ ਪਹਿਲਾਂ ਇਹੀ ਕਿਹਾ ਸੀ ਕਿ, "ਜਿਸ ਦੇਸ਼ ਦਾ ਕੋਈ ਬਾਹਰੀ ਦੁਸ਼ਮਣ ਨਹੀਂ, ਸਮਝੋ ਉਹ ਮੁਰਦਾ ਹੈ।"

੪੮. ਇਉਂ ਲੜਾਕਾਪਨ ਮਨੁੱਖੀ ਮਨ ਦਾ ਕੁਦਰਤੀ ਗੁਣ ਹੈ ਅਤੇ 'ਰਾਜ ਕਰੇਗਾ ਖਾਲਸਾ' ਦਾ ਸਿੱਖ ਸਿਧਾਂਤ ਇਕ ਯੋਗ, ਵਿਗਿਆਨਕ ਸਿਧਾਂਤ ਅਤੇ ਮੁਨਾਸਿਬ ਧਾਰਮਿਕ ਖਾਹਿਸ਼ ਹੈ, ਜਿਸ ਤੋਂ ਸਿੱਖਾਂ ਨੂੰ ਦੂਰ ਕਰਨਾ ਸਮਝਦਾਰੀ, ਵਿਗਿਆਨ, ਧਰਮ ਅਤੇ ਰੱਬ ਤੋਂ ਵਿਰੁੱਧ ਜ਼ੁਰਮ ਹੈ। ਸਿੱਖਾਂ ਨੂੰ ਇਹ ਨਸੀਹਤ ਦੇਣੀ ਕਿ ਉਹ ਆਪਣੇ ਧਰਮ ਨੂੰ ਰਾਜਨੀਤੀ ਤੋਂ ਵੱਖ ਕਰ ਲੈਣ, ਇਕ ਖ਼ਤਰਨਾਕ ਭੁੱਲ ਹੈ।

ਰਾਜਸੀ ਖ਼ੁਦਮੁਖਤਾਰੀ ਅਤੇ ਰਾਜਨੀਤਕ ਸ਼ਕਤੀ ਦੇ ਆਧਾਰ ਤੋਂ ਬਿਨਾਂ

*ਚਿ ਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥
ਕਿ ਬਾਕੀ ਬਿਮਾਂਦ ਅਸਤ ਪੇਚੀਦਹ ਮਾਰ॥ (ਜ਼ਫਰਨਾਮਾ, ੭੮)

ਸਿੱਖਾਂ ਦੇ ਧਾਰਮਿਕ ਜੀਵਨ ਦੀ ਸੰਭਾਵਨਾ ਵਿੱਚ ਵਿਸ਼ਵਾਸ ਰੱਖਣਾ ਬਿਲਕੁਲ ਨਾ-ਮੁਆਫੀ ਯੋਗ ਅਤੇ ਘਟੀਆ ਕੰਮ ਹੈ।

੪੯. ਜੇ ਸਮਾਜ ਨੂੰ ਇਕੱਠਿਆਂ ਰੱਖਣਾ ਹੈ ਤਾਂ 'ਰਾਜ ਕਰੇਗਾ ਖਾਲਸਾ' ਦਾ ਸਿੱਖ ਸਿਧਾਂਤ ਬੜਾ ਜ਼ਰੂਰੀ ਤੇ ਲਾਭਕਾਰੀ ਹੈ। ਲਾਰੰਜ਼ ਨੇ ਦੱਸਿਆ ਕਿ ਹੁਣ ਹੋਣ ਵਾਲੇ ਜੰਗਾਂ ਵਿੱਚ ਭਾਰੀ ਗਿਣਤੀ ਵਿੱਚ ਲੋਕਾਂ ਨੂੰ ਹਿੱਸਾ ਲੈਣਾ ਪਵੇਗਾ। ਡੇਸਮੰਡ ਮੋਰਸ ਨੇ ਸਾਡੀ ਆਪਣੇ ਜੀਵਨ ਨੂੰ ਨਵੀਂ ਨੁਹਾਰ ਦੇਣ ਦੀ ਸਮਰੱਥਾ ਬਾਰੇ ਨਿਰਾਸ਼ਤਾ ਨਾਲ ਲਿਖਿਆ ਸੀ, "ਆਪਣੇ ਜੋਸ਼ੀਲੇਪਨ ਉੱਪਰ ਅਤੇ ਰਾਜ ਕਰਨ ਦੀਆਂ ਭਾਵਨਾਵਾਂ ਅਤੇ ਖਾਹਿਸ਼ਾਂ ਉੱਪਰ ਕਾਬੂ ਪਾਉਣ ਬਾਰੇ ਮੈਂ ਇਹ ਗੱਲ ਸਵੀਕਾਰ ਕਰਦਾ ਹਾਂ ਕਿ ਇਹ ਕੁਝ ਵਾਹਯਾਤ ਹੈ। ਸਾਡੀ ਅਣਘੜ ਪਸ਼ੂ ਬਿਰਤੀ ਇਹ ਹੋਣ ਨਹੀਂ ਦਿੰਦੀ।"

'ਸਥਾਈ ਸ਼ਾਂਤੀ', 'ਅਗਾਂਹਵਧੂ ਖੁਸ਼ਹਾਲੀ', 'ਵਰਗ-ਰਹਿਤ ਸਮਾਜ', 'ਧਰਮ ਨਿਰਪੱਖ ਰਾਜ', 'ਨਿੱਜੀ ਧਰਮ', 'ਧਰਮ ਨੂੰ ਰਾਜਨੀਤੀ ਤੋਂ ਵੱਖ ਕਰਨਾ' ਸਭ ਊਲ-ਜਲੂਲ ਗੱਲਾਂ ਹਨ ਜਾਂ ਫਰਜ਼ੀ ਸੁਪਨੇ ਹਨ।

੫੦. ਇਸ ਲਈ ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਮੁਖ ਵਿੱਚੋਂ ਨਿਕਲੇ ਇਨ੍ਹਾਂ ਸ਼ਬਦਾਂ ਦਾ:

*ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ।*
*ਖ੍ਵਾਰ ਹੋਇ ਸਭ ਮਿਲੇਂਗੇ ਬਚੇ ਸਰਣ ਜੋ ਹੋਇ।*

ਵਿੱਚ ਪ੍ਰਾਪਤ ਹੁੰਦੇ ਸਿਧਾਂਤਾਂ ਤੋਂ ਬਿਨਾਂ ਹੋਰ ਕੋਈ ਸੱਚੀ ਅਤੇ ਭਰੋਸੇਯੋਗ ਅਗਵਾਈ ਨਹੀਂ ਹੈ।